# ਭਗਤ ਸਧਨਾ ਜੀ



ਡਾ. ਰਾਏਜਸਬੀਰ ਸਿੰਘ

*Bhagat Sadna ji*

*by*

Dr. Raijasbir Singh

ISBN : 81-7601-539-3

ਪਹਿਲੀ ਐਡੀਸ਼ਨ ਮਈ 2003

ਭੇਟਾ : 100-00



ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ : (0183) 2542346, 2547974, 2557973

ਫੈਕਸ : (0183) 2542346

Email : csjs@jla.vsnl.net.in

Visit our Website : www.csjs.com

(Printed in India)

*ਪ੍ਰਿੰਟਰ* : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ । ਫ਼ੋਨ : 2705003

# ਸਮਰਪਣ

ਪੰਜਾਬ ਦੇ ਦਰਿਆਵਾਂ
ਨੂੰ
ਜਿਨ੍ਹਾਂ ਨੇ ਇਥੋਂ ਦੀ
ਜਰਖੇਜ ਭੂਮੀ ਵਿਚੋਂ
ਮਹਾਂਪੁਰਖ ਪੈਦਾ ਕੀਤੇ ।

# ਤਤਕਰਾ

# ਮੁੱਢ

ਸਧਨਾ ਭਗਤ ਸਿੰਧ ਪੰਜਾਬ ਤੇ ਭਾਰਤ ਦੇ ਹੀ ਕੀ, ਸਾਰੀ ਮਾਨਵਤਾ ਦੇ ਮਹਾਨ ਆਗੂ ਭਗਤ ਸਨ ਜਿਨ੍ਹਾਂ ਨੇ ਭਾਈਚਾਰਾ ਬਰਾਦਰੀ, ਨੈਤਿਕਤਾ ਤੇ ਗੁਣਤੰਤਰ ਉੱਪਰ ਪਹਿਰਾ ਦਿੱਤਾ। ਇਨ੍ਹਾਂ ਦੀ ਸਿਖਿਆ ਇਸ ਨਵੀਂ ਸਦੀ ਲਈ ਚਾਨਣ ਮੁਨਾਰਾ ਰਹੇਗੀ।

ਇਸ ਪੁਸਤਕ ਵਿਚ ਸਧਨਾ ਜੀ ਦੀ ਜੀਵਨੀ ਤੇ ਸ਼ਖਸੀਅਤ ਸੰਬੰਧੀ ਮੱਧਕਾਲੀ ਪੰਜਾਬ ਦੇ ਸਾਹਿੱਤ ਸੋਮਿਆਂ ਦੀ ਵਰਤੋਂ ਕੀਤੀ ਗਈ ਹੈ। ਪਾਠ ਪੁਰਾਣੀਆਂ ਛਪੀਆਂ, ਅਣਛਪੀਆਂ ਲਿਖਤਾਂ ਤੇ ਹੱਥ ਲਿਖਤਾਂ ਤੋਂ ਲਿਆ ਗਿਆ ਹੈ। ਰਚਨਾ ਮੰਤਵ ਦੀ ਗੱਲ ਕਰਦਿਆਂ ਰਚਨਾਵਾਂ ਵਿਚਲੀ ਸਧਨਾ ਜੀ ਸੰਬੰਧੀ ਸਾਮਗਰੀ ਦੀ ਪੁਣ ਛਾਣ ਕਰਕੇ ਉਸ ਦੇ ਆਧਾਰ ਉਤੇ ਭਗਤ ਜੀ ਦੀ ਜੀਵਨੀ ਤੇ ਸ਼ਖਸੀਅਤ ਉਸਾਰੀ ਗਈ ਹੈ। ਇਹ ਪੁਸਤਕ ਸੰਗਤਾਂ ਤੇ ਵਿਦਵਾਨਾਂ ਦੋਹਾਂ ਲਈ ਕਾਰ ਆਮਦ ਹੋਵੇਗੀ।

ਇਸ ਦੀ ਤਿਆਰੀ ਲਈ ਸੁਝਾਅ ਵਾਸਤੇ ਮੈਸਰਜ ਚਤਰ ਸਿੰਘ ਜੀਵਨ ਸਿੰਘ, ਬਾਜ਼ਾਰ ਮਾਈ ਸੇਵਾ ਦਾ ਧੰਨਵਾਦ ਕਰਦੇ ਹਾਂ। ਵਿਚਾਰ ਚਰਚਾ ਲਈ ਡਾ. ਜਸਵਿੰਦਰ ਕੌਰ ਢਿਲੋਂ, ਡਾ. ਬਲਵੰਤ ਸਿੰਘ ਢਿੱਲੋਂ, ਡਾ. ਸ. ਸ. ਸਾਗਰ, ਡਾ. ਗੁਰਇਕਬਾਲ ਸਿੰਘ ਲਈ ਸ਼ੁਕਰਗੁਜਾਰੀ ਹੈ। ਸ੍ਰੀਮਤੀ ਸਵਿੰਦਰ ਕੌਰ ਤੇ ਬੇਬੀ ਰਬਿੰਦਰ ਇਕਬਾਲ ਦਾ ਵੀ ਧੰਨਵਾਦ ਹੈ ਜਿਨ੍ਹਾਂ ਨੇ ਨਾ ਕੇਵਲ ਮੈਨੂੰ ਇਸ ਕਾਰਜ ਲਈ ਸਮਾਂ ਕੱਢਣ ਦਿੱਤਾ ਸਗੋਂ ਇਸ ਵਿਚ ਦਿਲਚਸਪੀ ਵਿਖਾਕੇ ਮੇਰੀ ਲੋੜੀਂਦੀ ਸਹਾਇਤਾ ਵੀ ਕੀਤੀ।

*ਰਾਏ ਜਸਬੀਰ ਸਿੰਘ*

**ਪ੍ਰੋਫੈਸਰ ਗੁਰੂ ਨਾਨਕ ਅਧਿਐਨ ਵਿਭਾਗ**
**ਡੀਨ ਫਾਕਲਟੀ ਹਿਊਮੈਨਿਟੀਜ ਤੇ ਰਿਲੀਜਸ ਸੱਟਡੀਜ਼**
**ਜੀਵਨ ਮੈਂਬਰ ਸੈਨਟ. ਗੁਰੂ ਨਾਨਕ ਦੇਵ ਯੂਨੀਵਰਸਿਟੀ**
**ਅੰਮ੍ਰਿਤਸਰ-143005**

# ਲੇਖਕ ਦੀਆਂ ਹੋਰ ਛਪੀਆਂ ਪੁਸਤਕਾਂ

1. ਮਹਾਨ ਪੰਜਾਬ ਦੇ ਜੱਟਾਂ ਦੀਆਂ ਜਾਤਾਂ ਤੇ ਲੋਕ ਧਾਰਾ
2. ਧੰਨਾ ਭਗਤ
3. ਭਗਤ ਸਧਨਾ ਜੀ
4. ਚਾਰ ਸਾਹਿਬਜ਼ਾਦੇ
5. ਪੰਜ ਪਿਆਰੇ
6. ਭਗਤ ਪੀਪਾ ਜੀ
7. ਜਨਮ ਸਾਖੀ ਬਾਬਾ ਦੀਪ ਸਿੰਘ ਜੀ (ਛਪਾਈ ਅਧੀਨ)

# ਸਧਨਾ (1180-)

ਸਧਨਾ ਭਗਤ ਸਿੰਧ ਪ੍ਰਾਂਤ ਦੇ ਹੈਦਰਾਬਾਦ ਇਲਾਕੇ ਦੇ ਸੇਹਵਾਨ ਦਾ ਵਾਸੀ ਸੀ। ਇਸ ਦਾ ਜਨਮ 1180 ਈ. ਨੂੰ ਹੋਇਆ। ਦੱਸਿਆ ਜਾਂਦਾ ਹੈ ਕਿ ਇਹ ਕਸਾਈ ਦਾ ਕਿੱਤਾ ਕਰਦੇ ਸਨ। ਇਨ੍ਹਾਂ ਦਾ ਦੇਹੁਰਾ ਸਰਹਿੰਦ ਦੇ ਨੇੜੇ ਵੀ ਹੈ[1]।

ਇਨ੍ਹਾਂ ਦੇ ਜੀਵਨ ਦੀਆਂ ਦੋ ਸਾਖੀਆਂ ਪ੍ਰਸਿੱਧ ਹਨ-ਇਕ ਹੈ ਕਿਸੇ ਔਰਤ ਦਾ ਇਨ੍ਹਾਂ ਉੱਪਰ ਮੋਹਿਤ ਹੋਣਾ ਅਤੇ ਵਾਸ਼ਨਾ ਵਿਚ ਅੰਨ੍ਹੀ ਹੋ ਕੇ ਆਪਣੇ ਪਤੀ ਦਾ ਕਤਲ ਕਰ ਦੇਣਾ। ਭਗਤ ਜੀ ਵੱਲੋਂ ਹਾਂ ਨਾ ਮਿਲਣ 'ਤੇ ਪਤੀ ਦੇ ਕਤਲ ਦਾ ਦੋਸ਼ ਇਨ੍ਹਾਂ ਉੱਪਰ ਲਾ ਦੇਣਾ। ਇਨ੍ਹਾਂ ਵਿਚ ਸਜ਼ਾ ਵਜੋਂ ਹੱਥ ਕੱਟਣ ਦਾ ਹੁਕਮ ਹੋਇਆ ਪਰ ਪਰਮ ਸੱਤਾ ਨੇ ਇਨ੍ਹਾਂ ਦੀ ਰੱਖਿਆ ਕੀਤੀ[2]।

ਦੂਜੀ ਸਾਖੀ ਅਨੁਸਾਰ ਸਧਨਾ ਜੀ ਪਹਿਲਾਂ ਮੁਸਲਿਮ ਕਸਾਈ ਸਨ ਪਰ ਕਿਸੇ ਸਾਧੂ ਦੇ ਪ੍ਰਭਾਵ ਹੇਠ ਆ ਕੇ ਹਿੰਦੂ ਹੋ ਗਏ। ਕਾਜ਼ੀਆਂ ਨੇ ਫਤਵਾ ਦੇ ਕੇ ਇਨ੍ਹਾਂ ਨੂੰ ਬੁਰਜ ਵਿਚ ਚੁਣਨ ਦਾ ਹੁਕਮ ਦਿੱਤਾ। ਇਨ੍ਹਾਂ ਦੀ ਭਗਵਾਨ ਨੇ ਇਥੇ ਵੀ ਰੱਖਿਆ ਕੀਤੀ। **ਪੋਥੀ ਪ੍ਰੇਮ ਅਬੋਧ** ਅਨੁਸਾਰ ਅਜਿਹਾ ਬਾਦਸ਼ਾਹ ਵੱਲੋਂ ਕਰਾਮਾਤ ਵੇਖਣ ਵਾਸਤੇ ਕੀਤਾ ਗਿਆ[3]। **ਪੋਥੀ ਹਰਿਜਸ** (ਕ੍ਰਿਤ ਦਰਬਾਰੀ ਦਾਸ) ਅਨੁਸਾਰ ਇਸ ਸਿਲਸਿਲੇ ਵਿਚ ਬਾਦਸ਼ਾਹ ਨੇ ਮਾਰਨ ਵਾਸਤੇ ਸਧਨੇ ਪਾਸੋਂ ਗਊ ਮੰਗਾਈ ਪਰ ਉਹ ਬੈਲ ਨਜ਼ਰ ਆਉਣ ਲੱਗੀ[4]।

ਇਨ੍ਹਾਂ ਦੀ ਬਾਣੀ ਦਾ ਇਕ ਸ਼ਬਦ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਦਰਜ ਹੈ।

## ਟਿੱਪਣੀਆਂ ਤੇ ਹਵਾਲੇ


1. ਕਾਨ੍ਹ ਸਿੰਘ ਨਾਭਾ, **ਗੁਰ ਸ਼ਬਦ, ਰਤਨਾਕਰ ਮਹਾਨ ਕੋਸ਼,** ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1974, ਪੰਨਾ 152
2. ਰਾਘੋਦਾਸ, ਕ੍ਰਿਤ **ਭਗਤ ਮਾਲ** (ਚਤੁਰਦਾਸ ਕ੍ਰਿਤ ਟੀਕਾ ਸਹਿਤ, (ਸੰਪਾ. ਅਗਰਚੰਦ ਨਾਹਟਾ), ਰਾਜਸਥਾਨ ਪ੍ਰਾਚਯਵਿਦਿਆ, ਪ੍ਰਤਿਸ਼ਠਾਨ, ਜੋਧਪੁਰ, 1965, ਪੰਨਾ 121
3. **ਪ੍ਰੇਮ ਅੰਬੋਹ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨੇ 167-69
4. ਪੋਥੀ ਹਰਿ ਜਸ, **ਪਰਚੀਆਂ ਭਗਤਾਂ ਦੀਆਂ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1991, ਪੰਨਾ 482

# ਪਾਠ

## ਰਾਗ ਬਿਲਾਵਲੁ

ਨ੍ਰਿਪ ਕੰਨਿਆ ਕੈ ਕਾਰਨੈ ਇਕੁ ਭਇਆ ਭੇਖਧਾਰੀ ॥
ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥
ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥
ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫੮)*

# ਭਗਤ ਰਵਿਦਾਸ (1388-1516)

ਭਗਤ ਰਵਿਦਾਸ ਜਾਤੀ ਦੇ ਚਮਾਰ ਸਨ[1] । ਰਾਮਾਨੰਦ ਜੀ ਇਨ੍ਹਾਂ ਦੇ ਦੀਖਿਆ ਗੁਰੂ ਸਨ[2] । ਇਹ ਕਾਸ਼ੀ (ਬਨਾਰਸ) ਦੇ ਵਾਸੀ ਸਨ[3] । ਇਹ ਭਗਤ ਕਬੀਰ ਦੇ ਸਮਕਾਲੀ ਸਨ[4] ।

ਇਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ, ਪਾਰਸ ਦੀ ਭੇਂਟ[5], ਸੰਪਟ ਹੇਠੋਂ ਮੋਹਰਾਂ ਨਿਕਲਣਾ[6], ਸਾਲਗਿਰਾਮ ਦਾ ਇਨ੍ਹਾਂ ਦੀ ਗੋਦੀ ਵਿਚ ਬੈਠਣਾ[7], ਰਾਣੀ ਝਾਲੀ ਨੇ ਦਰਸ਼ਨ ਕਰਨੇ[8], ਹਰੇਕ ਬ੍ਰਾਹਮਣ ਨਾਲ ਰਵਿਦਾਸ ਨੇ ਭੋਜਨ ਖਾਂਦੇ ਦਿਸਣਾ[9], ਗੰਗਾ ਨੇ ਦਮੜੀ ਪ੍ਰਵਾਨ ਕਰਨੀ[10], ਸੁਲਤਾਨ ਨੇ ਰਵਿਦਾਸ ਦੇ ਚਰਨੀਂ ਲੱਗਣਾ[11], ਆਦਿ ਹਨ ।

ਇਨ੍ਹਾਂ ਦੇ 40 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਨ । ਇਨ੍ਹਾਂ ਦੀ ਵਿਚਾਰਧਾਰਾ ਵਿਚ ਇਕੋ ਇਕ ਪਰਮ ਸੱਤਾ ਦੀ ਸਾਧਨਾ, ਗੁਣਤੰਤਰ, ਨੈਤਿਕਤਾ, ਜਾਤਪਾਤ ਦਾ ਨਿਰਾਕਰਣ ਸ਼ਾਮਿਲ ਹਨ ।

ਸੰਬੰਧਿਤ ਸ਼ਬਦ ਵਿਚ ਦੱਸਿਆ ਗਿਆ ਹੈ ਕਿ ਪ੍ਰਭੂ ਗਰੀਬਾਂ ਨੂੰ ਮਾਣ ਬਖਸ਼ਦਾ ਹੈ । ਉਹ ਨੀਚਾਂ ਨੂੰ ਊਚ ਕਰਦਾ ਹੈ । ਉਸ ਦੀ ਕ੍ਰਿਪਾ ਨਾਲ ਹੀ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ, ਸੈਣ ਦਾ ਉਦਾਰ ਹੋ ਗਿਆ ਹੈ । ਕਿਹਾ ਗਿਆ ਹੈ ਕਿ ਉਹ ਪ੍ਰਭੂ ਹੀ ਸਰਬ ਸਮਰੱਥ ਹੈ ।

ਇਉਂ, ਰਵਿਦਾਸ ਜੀ ਨੇ ਪਰਮਾਤਮਾ ਦੇ ਨੀਚੋਂ ਊਚ ਕਰਨ ਦੇ ਕਰਮ ਤੇ ਸਮਰੱਥਾ ਵਿਖਾਉਣ ਲਈ ਸਧਨਾ ਜੀ ਦੀ ਸਾਧਨਾ ਦੀ ਪ੍ਰਸੰਸਾ ਕੀਤੀ ਹੈ ।

## ਟਿੱਪਣੀਆਂ ਤੇ ਹਵਾਲੇ

1. **ਗੁਰੂ ਗ੍ਰੰਥ ਸਾਹਿਬ,** ਪੰਨਾ 486
2. ਨਾਭਾ ਦਾਸ, **ਭਗਤ ਮਾਲ,** ਛਪੇ 31
3. **ਗੁਰੂ ਗ੍ਰੰਥ ਸਾਹਿਬ,** ਪੰਨਾ 1293
4. ਅਨੰਤ ਦਾਸ, ਪਰਚਈ, ਰੈਦਾਸ ਦੀ ਪਰਚਈ, ਛੰਦ 138

5. ਉਹੀ, ਛੰਦ 29-32
6. ਉਹੀ, ਛੰਦ 56-60
7. ਉਹੀ, ਛੰਦ 101
8. ਉਹੀ, ਛੰਦ 123
9. ਉਹੀ, ਛੰਦ 202
10. ਵਾਰਾਂ ਭਾਈ ਗੁਰਦਾਸ, 10, 17
11. ਸੁਖਮਨੀ ਸਹੰਸਰਨਾਮਾ, ਛੰਦ 4

# ਪਾਠ
## ਰਾਗ ਮਾਰੂ

ਐਸੀ ਲਾਲ ਤੁਝ ਬਿਨੁ ਕਉਨ ਕਰੈ ।
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥
ਨੀਚਹੋ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨ ਤਰੈ ।
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੩॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੬*

# ਸ੍ਰੀ ਰਜਬ, ਰਚਨਾਵਲੀ (1567-1689)

ਸ੍ਰੀ ਰਜਬ ਦਾਦੂ ਦਿਆਲ ਦੇ ਚੇਲੇ ਸਨ। ਇਹ ਜੈਪੁਰ ਨੇੜੇ ਸਾਂਗਾਨੇਰ ਵਿਚ ਸੰਮਤ 1624 ਬਿ. ਵਿਚ ਜਨਮੇ ਅਤੇ 1644 ਬਿ. ਦੇ ਲੱਗਭੱਗ ਦਾਦੂ ਜੀ ਦੇ ਸ਼ਿਸ਼ ਬਣੇ[1]। ਇਨ੍ਹਾਂ ਦੀਆਂ ਰਚਨਾਵਾਂ 193 ਅੰਗਾਂ ਵਿਚ 5342 ਸਾਖੀਆਂ, 20 ਰਾਗਾਂ ਵਿਚ 209 ਪਦੇ, 9 ਅੰਗਾਂ ਵਿਚ 83 ਅਰਿਲ, ਦੋ ਬਾਵਨ ਅਖਰੀਆਂ, ਥਿਤੀ, ਸਤਵਾਰ, 40 ਅੰਗਾਂ ਵਿਚ 89 ਛਪੈ, ਆਦਿ ਹਨ। ਇਨ੍ਹਾਂ ਦੀ ਬਾਣੀ **ਸਰਬੰਗੀ** ਵਿਚ ਵੀ ਹੈ।

ਸਮਤਾ ਨਿਦਾਨ ਕਾ ਅੰਗ ਵਿਚ ਆਖਿਆ ਗਿਆ ਹੈ ਕਿ ਭਗਵਾਨ ਜਾਤ ਪਾਤ ਦੀ ਥਾਂ ਪ੍ਰੇਮ ਭਗਤੀ ਰੂਪੀ ਸਾਧਨਾ ਨੂੰ ਮੰਨਦਾ ਹੈ। ਉਸ ਨੇ ਭਲਾ ਕਸਾਈ ਸਦਨਾ ਦੇ ਰੂਪ ਵਿਚ ਕਿਹੜੇ ਕੁਲੀਨ ਨੂੰ ਵੇਖਿਆ ਸੀ[2]।

ਗਉੜੀ ਰਾਗ ਦੇ ਪਦੇ ਵਿਚ ਵੀ ਜਾਤ ਪਾਤ ਦੀ ਅਹਿਮੀਅਤ ਨੂੰ ਛੁਟਿਆਇਆ ਗਿਆ ਹੈ, ਅਤੇ ਦੱਸਿਆ ਗਿਆ ਹੈ ਕਿ ਪਰਮਾਤਮਾ ਨੇ ਸਧਨਾ, ਸੇਨ ਤੇ ਕੀਤਾ ਥੋਰੀ ਵਰਗਿਆਂ ਦਾ ਉਦਾਰ ਕੀਤਾ ਹੈ। ਦ੍ਰਿੜਾਇਆ ਗਿਆ ਹੈ ਕਿ ਪ੍ਰਭੂ ਪਿਆਰ ਹੀ ਮੁਕਤੀ ਦਾ ਸਾਧਨ ਹੈ[3]।

ਇਉਂ ਰਜਬ ਜੀ ਨੇ ਸਧਨਾ ਦੀ ਪ੍ਰੀਤ ਸਾਧਨਾ ਦੀ ਉਪਮਾ ਕੀਤੀ ਹੈ ਅਤੇ ਜਾਤ ਪਾਤ ਦੇ ਬੰਧਨ ਨੂੰ ਨਿਕਾਰਿਆ ਹੈ।

## ਟਿੱਪਣੀਆਂ ਤੇ ਹਵਾਲੇ

1. **ਸ੍ਰੀ ਰਜਬਵਾਣੀ**, ਪ੍ਰਕਾਸ਼ਕ ਨਾਰਾਇਣ ਸਿੰਘ ਸ਼ੇਖਾਵਟ, ਅਜਮੇਰ, 1967 ਪੰਨੇ 5, 7
2. **ਉਹੀ**, ਪੰਨਾ 1199
3. **ਉਹੀ**, ਪੰਨਾ 1073

# ਸਵੈਯਾ ਗ੍ਰੰਥ ਭਾਗ 3

## ਅਥ ਸਮਤਾ ਨਿਦਾਨ ਕਾ ਅੰਗ-10

1198
ਕੌਨ ਕੁਲੀਨ ਕੋ ਦੇਵਲ ਫੇਰਯੋ ਜੁ, ਕੌਨ ਕੁਲੀਨ ਕੇ ਬਾਲਦ ਆਈ ।
ਕੌਨ ਕੁਲੀਨ ਕੋ ਸੰਖ ਬਜਾਯੋ ਰੇ, ਕੌਨ ਕੁਲੀਨ ਕੇ ਬੇਰ ਸੁ ਖਾਈ ।
1199/ਕੌਨ ਕੁਲੀਨ ਕੇ ਗਾਤ ਜਨੇਊ ਹੋ, ਕੌਨ ਕੁਲੀਨ ਸੁ ਦੇਖ ਕਸਾਈ।
ਹੋ ਰਜਬ ਰਾਮ ਰਚੈ ਨਹਿਂ ਜਾਤਿਨ, ਪ੍ਰੀਤਿ ਪ੍ਰਸੰਗ ਮਿਲੈ ਹੈ ਭਾਈ ॥-੭੬੩

# ਪਦ ਭਾਗ

## ਰਾਗ ਗਉੜੀ

1073
ਜਾਤਿ ਜਗਤਗੁਰ ਦੇਖੇ ਨਾਹੀ,
ਮਿਲਹਿ ਪ੍ਰਾਣਪਤਿ ਪ੍ਰੀਤਿਹਿ ਮਾਹੀਂ । ਟੇਕ ।
ਨਾਮ ਕਬੀਰ ਦਾਦੂ ਜਨ ਤਾਰੇ, ਨਾਮ ਨੇਹ ਨੌ ਖੰਡ ਉਜਿਆਰੇ ।-੧
ਸਦਨਾ ਸੇਨ ਰੁ ਕੀਤਾ ਥੋਰੀ, ਹਰਿ ਹਿਤ ਸੀਝੇ ਹੈਂ ਕੁਲ ਕੋਰੀ ।-੨
ਆਦਿ ਜੈ ਦੇਵ ਅੰਤ ਰੈਦਾਸਾ, ਭਾਵ ਭਗਤਿ ਕਾਟੇ ਕਰਮ ਫਾਸਾ ।-੩
ਜਨ ਰਜਬ ਕਰੁਣਾਮਯ ਕੇਸੋ, ਪ੍ਰੇਮ ਨੇਮ ਭਜਿ ਭਾਨਿ ਅੰਦੇਸ਼ੋ ।-੪-੨੩

# ਸ੍ਰੀ ਰਜਬ, ਸਰਬੰਗੀ (1567-1689)

ਸ੍ਰੀ ਰਜਬ ਰਚਿਤ ਸਰਬੰਗੀ ਭਗਤੀ ਕਾਵਿ ਦਾ ਸੰਗ੍ਰਹਿ ਹੈ। ਇਸ ਵਿਚ ਵਿਸ਼ੇ ਵਸਤੂ ਦੇ ਆਧਾਰ ਉਤੇ ਬਾਣੀ ਦਾ ਸੰਗ੍ਰਹਿ ਕੀਤਾ ਹੋਇਆ ਹੈ। ਇਸ ਵਿਚ ਪਦੇ, ਸਾਖੀ, ਬੈਂਤ, ਕਬਿਤ, ਚੌਪਈ, ਅਰਿਲ, ਆਰਤੀ, ਸਵੈਯੇ, ਸੋਰਠੇ, ਦੋਹੇ, ਸ਼ਬਦੀ ਰੂਪਾਕਾਰ ਵਰਤੇ ਗਏ ਹਨ। ਪਦੇ ਰਾਗਾਂ ਵਿਚ ਹਨ। ਬੈਂਤ ਫਾਰਸੀ ਵਿਚ ਹਨ ਅਤੇ ਸਲੋਕ ਸੰਸਕ੍ਰਿਤ ਵਿਚ। ਬਾਕੀ ਬਾਣੀ ਸਾਧ ਭਾਸ਼ਾ ਵਿਚ ਹੈ ਜਿਸ ਵਿਚ ਰਾਜਸਥਾਨੀ, ਪੰਜਾਬੀ ਤੇ ਹੋਰ ਭਾਸ਼ਾਵਾਂ ਦੀ ਵਰਤੋਂ ਵੀ ਹੈ।

ਇਸ ਵਿਚ 137 ਭਗਤਾਂ ਦੀ ਰਚਨਾ ਦਰਜ ਹੈ ਅਤੇ ਵਿਸ਼ਾ ਵਸਤੂ ਦੇ ਅੰਗ 144 ਹਨ[1]। ਇਸ ਵਿਚ ਦਾਦੂ, ਰਜਬ, ਗਰੀਬ ਦਾਸ, ਸੁੰਦਰਦਾਸ, ਹਰਿਦਾਸ, ਖੇਮਦਾਸ, ਵਧਨਾ, ਵਜੀਦ, ਚੈਨ, ਜਗਜੀਵਨ ਦਾਸ, ਜਗਨ ਨਾਥ, ਗੋਪਾਲ, ਛੀਤਰਦਾਸ, ਆਦਿ ਦਾਦੂ ਪੰਥੀ ਹਨ। ਖੇਮਦਾਸ ਹਰਿਦਾਸ, ਛੀਤਰਦਾਸ, ਆਦਿ ਰਜਬ ਦੇ ਚੇਲੇ ਹਨ। ਕਬੀਰ, ਰਵਿਦਾਸ, ਨਾਮਦੇਵ, ਗੁਰੂ ਨਾਨਕ ਦੇਵ, ਤ੍ਰਿਲੋਚਨ, ਪੀਪਾ, ਸੈਨ, ਭੀਖਣ, ਬੇਣੀ ਹੋਰ ਪੰਥਾਂ ਦੇ ਕਵੀ ਹਨ।

ਇਸ ਦੀਆਂ ਹੱਥ ਲਿਖਤਾਂ 1714 (ਬਨਾਰਸ), 1744 (ਨਰੈਣਾ), 1760, (ਜੋਧਪੁਰ), 1779 (ਬਨਾਰਸ), ਆਦਿ ਹਨ। ਇਕ ਹੱਥ ਲਿਖਤ ਘਰਾਚੋਂ (ਸੰਗਰੂਰ) ਵਿਚ ਲਿਖੀ 1813 ਬਿ. ਦੀ ਹੈ[2]। ਇਸ ਦਾ ਸੰਪਾਦਨ, ਡਾ. ਕਲੈਵਰਤ, ਸੁਹਾਬ ਦੀਨ ਇਰਾਕੀ, ਡਾ. ਧਰਮ ਪਾਲ ਸਿੰਘਲ ਨੇ ਕੀਤਾ ਹੈ[3]। ਇਸ ਦੀ ਸਭ ਤੋਂ ਪਹਿਲੀ ਹੱਥ ਲਿਖਤ (1684 ਬਿ.) ਵਿਚ ਵਿਸ਼ੇ ਵਸਤੂ ਦੇ ਕੁਝ ਅੰਗ ਨਹੀਂ ਹਨ। ਇਸ ਵਿਚ ਕੇਵਲ ਪਦੇ ਹੀ ਹਨ ਸਾਖੀਆਂ ਨਹੀਂ[4]।

ਸਧਨਾ ਸੰਬੰਧੀ ਇਸ ਵਿਚ ਭਜਨ ਪ੍ਰਤਾਪ ਦੇ ਅੰਗ ਸ੍ਰੀ ਰਜਬ ਜੀ ਦਾ ਇਕ ਪਦਾ ਹੈ। ਇਹ **ਰਜਬ ਰਚਨਾਵਲੀ** ਵਿਚ ਵੀ ਮਿਲਦਾ ਹੈ।

## ਟਿੱਪਣੀਆਂ ਤੇ ਹਵਾਲੇ


1. ਸ੍ਰੀ ਰਜਬ ਸਰਬੰਗੀ, ਦੀਪਕ ਪਬਲਿਸ਼ਰਜ, ਮਾਈ ਹੀਰਾਂ ਗੇਟ, ਜਲੰਧਰ, 1990, ਪੰਨੇ 52-54
2. ਉਹੀ, ਪੰਨੇ 28, 29
3. ਉਹੀ, ਪੰਨਾ 29, ਰਜਬਦਾਸ ਕੀ ਸਰਬੰਗੀ, ਸੰਪਾ. ਸਹਾਬੁਦੀਨ ਇਰਾਕੀ, ਗ੍ਰੰਥ ਯਾਨ, ਸਰਵੋਦਯ ਨਗਰ, ਸ਼ਾਸਨੀ ਗੇਟ, ਅਲੀਗੜ੍ਹ, 1985
4. ਸ੍ਰੀ ਰਜਬ ਸਰਬੰਗੀ, ਪੰਨਾ 32, 34

# ਪਾਠ
# ਅਥ ਭਜਨ ਪ੍ਰਤਾਪ ਕੌ ਅੰਗ
## ਰਾਗ ਗੌਂਡੀ

130
ਜਾਤਿ ਜਗਤ ਗੁਰ ਦੇਖੈ ਨਾਂਹੀ ।
ਮਿਲੈ ਪ੍ਰਾਂਣਪਤਿ ਪ੍ਰਤੀਤਿਹਿ ਮਾਂਹਿ ॥ਟੇਕ॥
ਨਾਮ ਕਬੀਰ ਦਾਦੂ ਜਨ ਤਾਰੇ ॥ ਨਾਮ ਨੇਹ ਨੌ ਖੰਡ ਉਜਾਰੇ ॥੧॥
ਸਧਨਾ ਸੇਨ ਅਰੁ ਕੀਤਾ ਥੋਰੀ ॥ ਹਰਿ ਹਿਤ ਸੀਝੇ ਹੈਂ ਕੁਲ ਕੋਰੀ ॥੨॥
ਆਦਿ ਜੈਦੇਵ ਅੰਤ ਰੈਦਾਸਾ ॥ ਭਾਵ ਭਗਤਿ ਕਾਟੇ ਕਰਮ ਪਾਸਾ ॥੩॥
ਜਨ ਰਜਬ ਕਰੁਣਾਮੈ ਕੇਸੌਂ ॥ ਪ੍ਰੇਮ ਨੇਮ ਭਜਿ ਭਾਗਿ ਅੰਦੇਸੋ ॥੪॥੯॥

# ਜੱਗਾ, ਭਗਤ ਮਾਲ (1593-1643)

ਜੱਗਾ ਦਾਦੂ ਪੰਥੀ ਸੰਤ ਸਨ। ਇਨ੍ਹਾਂ ਦਾ ਸਮਾਂ 1650-1700 ਬਿ. ਮੰਨਿਆ ਗਿਆ ਹੈ[1]। ਇਸ ਬਾਰੇ ਰਾਘੋਦਾਸ ਦੀ ਭਗਤ ਮਾਲ ਵਿਚੋਂ ਜਾਣਕਾਰੀ ਮਿਲਦੀ ਹੈ[2]। ਇਹ ਭਗਤ ਮਾਲ ਹੁਣ ਤਕ ਦੀਆਂ ਪ੍ਰਾਪਤ ਭਗਤ ਮਾਲਾਵਾਂ ਵਿਚੋਂ ਪਹਿਲੀ ਹੈ।

ਇਸ ਭਗਤ ਮਾਲ ਦੇ 68 ਚੌਪਈ ਛੰਦ ਹਨ। ਇਨ੍ਹਾਂ ਵਿਚ ਦੋ ਸੌ ਭਗਤਾਂ ਦੇ ਨਾਵਾਂ ਦਾ ਉੱਲੇਖ ਮਿਲਦਾ ਹੈ। ਛੰਦ 15 ਤਕ ਪੂਰਬਲੇ ਜੁੱਗਾਂ ਦੇ ਭਗਤਾਂ ਦੇ ਨਾਂ ਦਿੱਤੇ ਗਏ ਹਨ। 15-37 ਤਕ ਕਲਜੁਗ ਦੇ ਭਗਤ ਹਨ। 32-55 ਤਕ ਦਾਦੂ ਜੀ ਦੇ ਸੇਵਕਾਂ ਦੇ ਨਾਂ ਹਨ।

ਸਧਨਾ ਜੀ ਦਾ ਨਾਂ 28ਵੇਂ ਛੰਦ ਵਿਚ ਹੈ[3]। ਦੱਸਿਆ ਗਿਆ ਹੈ ਕਿ ਇਨ੍ਹਾਂ ਨੇ ਹੋਰਨਾਂ ਭਗਤਾਂ ਵਾਂਗ ਪ੍ਰਭੂ ਸਾਧਨਾ ਉੱਪਰ ਬਲ ਪਾਇਆ ਹੈ।

## ਟਿੱਪਣੀਆਂ ਤੇ ਹਵਾਲੇ

1. ਲਾਲਤਾ ਪ੍ਰਸਾਦ ਦੂਬੇ, ਹਿੰਦੀ ਭਕਤ ਵਾਰਤਾ ਸਾਹਿਤਯ, ਪੰਨੇ 18-19
2. ਰਾਘੋਦਾਸ, ਭਗਤ ਮਾਲ, ਛੰਦ 415-16 ਪੰਨਾ 197
3. ਉਹੀ, ਪੰਨਾ 277

# ਪਾਠ

275
ਢਾਢਿਯੋ ਹਰਿ ਸੰਤਨ ਕੇਰੋ ॥
ਨਿਸਦਿਨ ਜਸ ਕਰੌਂ ਮੈਂ ਚੇਰੌਂ ॥
ਪ੍ਰਥਮੇ ਗੁਰ ਦਾਦੂ ਮੈਂ ਜਾਚਯਾ ॥
ਦਿਯਾ ਰਾਮ ਧਨ ਦੁਖ ਸਬ ਬਾਂਚਯਾ ॥-੧

277
ਸਧਨਾ ਸਾਂਵਲ ਮੁਵਾ ਅਰ ਗਾਲਿਮ ।
ਇਨਹੂ ਕਹਯੋ ਰਾਮ ਭਜਿ ਖਾਲਿਮ ॥
ਤਾਪਿਯਾ, ਲੋਦਿਯਾ ਸਾਯਰ ਅਰੁ ਨੀਰ ॥
ਇਨਹੂ ਕਹਯੋ ਕਰਿ ਹਰਿ ਸੂੰ ਸੀਰ ॥-੨੮
ਜਨਮ ਜਨਮ ਕਾ ਟੋਟਾ ਭਾਗਯਾ ॥
ਅਖੈ ਭੰਡਾਰ ਵਿਲਸਨੇ ਲਾਗਯਾ ॥
ਭਕਤਿ ਮਾਲ ਸੁਨੈ ਅਰੁ ਗਾਵੈ ॥
ਯੋਨਿ ਸੰਕਟ ਬਹੁਰਿ ਨ ਆਵੈ ॥-੬੯

# ਚੈਨ ਜੀ, ਭਗਤ ਮਾਲ (1613-73)

ਚੈਨ ਜੀ ਦਾਦੂ ਪੰਥੀ ਸੰਤ ਸਨ। ਇਨ੍ਹਾਂ ਦੀ ਭਗਤ ਮਾਲ ਦੇ 91 ਪਦ ਹਨ। ਇਨ੍ਹਾਂ ਵਿਚ 250 ਤੋਂ ਵਧੇਰੇ ਭਗਤਾਂ ਦੀ ਨਾਮਾਵਲੀ ਲਿਖੀ ਹੈ[1]। ਚੈਨ ਜੀ ਦਾਦੂ ਜੀ ਦੇ ਪੋਤੇ ਚੇਲੇ ਜਿਨ ਗੁਪਾਲ ਦੇ ਸ਼ਿਸ਼ ਸਨ[2]। ਇਨ੍ਹਾਂ ਦੀ ਭਗਤ ਮਾਲ ਵਿਚ ਸਧਨਾ ਜੀ ਦਾ ਨਾਂ ਆਇਆ ਹੈ[3]।

ਦੱਸਿਆ ਗਿਆ ਹੈ ਕਿ ਸਧਨਾ, ਧੰਨਾ, ਆਦਿ ਬਹੁਤ ਵੱਡੇ ਗਿਆਨੀ ਹੋਏ ਹਨ।

## ਟਿੱਪਣੀਆਂ ਤੇ ਹਵਾਲੇ

1. ਭਗਤ ਮਾਲ : ਪਾਠਾਨੁਸ਼ੀਲਨ ਏਵਮ ਵਿਵੇਚਨ, (ਸੰਪਾ. ਡਾ. ਨਰੇਂਦਰ ਝਾ), ਅਨੁਪਮ ਪ੍ਰਕਾਸ਼ਨ ਪਟਨਾ, 1978, ਪੰਨਾ 109
2. ਰਾਘੋਦਾਸ, ਭਗਤਮਾਲ, ਪੰਨਾ 233
3. ਉਹੀ, ਪੰਨਾ 282

# ਪਾਠ

280
ਦੋਹਾ/ਸੀਸ ਨਾਯ ਵੰਦਨ ਕਰੂੰ, ਗੁਰੂ ਗੋਵਿੰਦ ਉਰ ਆਨਿ ।
ਸਕਲ ਸੰਤ ਕੌ ਜੋਰ ਕਰ, ਕਹੂੰ ਸੁ ਨਵਾਂ ਬਖਾਨਿ ॥-੧

287
ਸੋਝਾ ਸਾਂਵਲਿਯਾ ਸਯੋਸ਼ਮ ਭਾਣੂੰ ॥
ਸਧਨਾ ਧੰਨਾ ਭਯੇ ਅਤਿ ਜਾਣੂੰ ॥
ਸੀਹਾ ਸੋਭੂ ਜਨ ਭਗਵਾਨੂੰ ॥
ਵਿਸਨ ਪੁਰੀ ਭੀਣ ਪਰਵਾਨੂੰ ॥-੩੨

# ਵਾਰਾਂ ਭਾਈ ਗੁਰਦਾਸ, 1639 ਤੋਂ ਪੂਰਬ

ਭਾਈ ਗੁਰਦਾਸ ਗੁਰੂ ਅਮਰਦਾਸ ਦੇ ਚਾਚੇ ਚੰਦਰਭਾਨ ਦੇ ਪੋਤਰੇ ਸਨ[1]। ਇਨ੍ਹਾਂ ਦੇ ਪਿਤਾ ਦਾ ਨਾਂ ਈਸ਼ਰਦਾਸ ਸੀ। ਇਨ੍ਹਾਂ ਦੇ ਮੁੱਢਲੇ ਜੀਵਨ ਸੰਬੰਧੀ ਸੂਚਨਾ ਨਹੀਂ ਮਿਲਦੀ। ਇਨ੍ਹਾਂ ਨੂੰ ਆਗਰੇ ਧਰਮ ਪ੍ਰਚਾਰ ਲਈ ਭੇਜਿਆ ਗਿਆ[2]। **ਗੁਰੂ ਗ੍ਰੰਥ ਸਾਹਿਬ** ਦੀ ਸੰਪਾਦਨਾ ਸਮੇਂ ਇਨ੍ਹਾਂ ਨੇ ਲਿਖਾਰੀ ਦੀ ਸੇਵਾ ਨਿਭਾਈ। ਇਨ੍ਹਾਂ ਦਾ ਦੇਹਾਂਤ ਭਾਦੋਂ ਸੁਦੀ 5, 1686 ਬਿ. ਨੂੰ ਹੋਇਆ ਦੱਸਿਆ ਗਿਆ ਹੈ[3]।

ਇਨ੍ਹਾਂ ਦੀ ਰਚਨਾ 556 ਕਬਿੱਤ ਸਵੈਯੇ ਤੇ 40 ਵਾਰਾਂ ਹਨ। ਕਬਿੱਤ ਸਵੈਯੇ ਸੰਭਵ ਹੈ ਕਿ ਆਗਰੇ ਪ੍ਰਚਾਰ ਦੌਰਾਨ ਰਚੇ ਗਏ ਹੋਣ। ਵਾਰਾਂ ਦੇ ਰਚਨਾ ਕਾਲ ਬਾਰੇ ਵੀ ਨਾ ਵਾਰਾਂ ਵਿਚੋਂ ਅਤੇ ਨਾ ਬਾਹਰਲੀਆਂ ਗਵਾਹੀਆਂ ਤੋਂ ਪਤਾ ਚਲਦਾ ਹੈ। ਇਹ ਜ਼ਰੂਰ ਆਖਿਆ ਜਾ ਸਕਦਾ ਹੈ ਕਿ ਜਿਨ੍ਹਾਂ ਵਾਰਾਂ (1, 11, 13, 20, 24, 26, 38, 39) ਵਿਚ ਗੁਰੂ ਹਰਿਗੋਬਿੰਦ ਜੀ ਦਾ ਉਲੇਖ ਹੈ ਉਨ੍ਹਾਂ ਦੇ ਸਮੇਂ (1606-44) ਪਰ (1639 ਤੋਂ ਪਹਿਲਾਂ) ਰਚੀਆਂ ਗਈਆਂ ਹੋਣ।

ਇਨ੍ਹਾਂ ਰਚਨਾਵਾਂ ਦੀ ਮਹੱਤਾ ਇਸ ਗੱਲ ਵਿਚ ਹੈ ਕਿ ਇਨ੍ਹਾਂ ਵਿਚੋਂ ਗੁਰਬਾਣੀ ਦੀ ਮੁੱਢਲੀ ਵਿਆਖਿਆ, ਗੁਰੂ ਸਾਹਿਬਾਨ ਦੀ ਉੱਤਰਾਧਿਕਾਰਤਾ ਦੀ ਮੰਨਤਾ ਤੇ ਗੁਰੂ ਘਰ ਦੇ ਵਿਰੋਧੀਆਂ ਦੇ ਵਰਣਨ ਤੋਂ ਇਲਾਵਾ ਸਿੱਖ ਸੰਗਤ ਤੇ ਲਹਿਰ ਸੰਬੰਧੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਵਾਰਾਂ ਨਿਸਾਣੀ ਤੇ ਸਿਰਖੰਡੀ ਛੰਦ ਵਿਚ ਪਉੜੀ ਬੰਦ ਵਿਚ ਰਚੀਆਂ ਗਈਆਂ ਹਨ। ਇਨ੍ਹਾਂ ਵਿਚ ਦ੍ਰਿਸ਼ਟਾਂਤ ਅਧਿਕਾਰਾਂ ਦੀ ਭਰਮਾਰ ਹੈ।

**ਵਾਰਾਂ ਭਾਈ ਗੁਰਦਾਸ** ਵਿਚ ਸਧਨਾ ਭਗਤ ਬਾਰੇ ਬਾਰਵੀਂ, ਤੇਈ ਵੀਂ ਤੇ ਪੰਜਵੀਂ ਵਾਰ ਵਿਚ ਉਲੇਖ ਮਿਲਦਾ ਹੈ। ਬਾਰਵੀਂ ਵਾਰ (15) ਵਿਚ ਦਸਿਆ ਗਿਆ ਹੈ ਕਿ ਸਧਨਾ ਭਾਵੇਂ ਕਸਾਈ ਜਾਤ ਵਿਚੋਂ ਸੀ, ਇਸ ਨੇ ਸਾਧਨਾ ਕੀਤੀ ਹੈ। 23ਵੀਂ ਵਾਰ ਵਿਚ ਇਸੇ ਗੱਲ ਉੱਤੇ ਜ਼ੋਰ ਹੈ ਕਿ ਉਨ੍ਹਾਂ ਨੇ ਕਸਾਈ ਜਾਤ ਵਿਚੋਂ ਹੋਣ ਦੇ ਬਾਵਜੂਦ ਵੀ ਹਉਮੈ ਰੂਪੀ

ਵਿਕਾਰ ਉਤੇ ਕਾਬੂ ਕੀਤਾ ਅਤੇ ਪ੍ਰਭੂ ਭਗਤੀ ਕੀਤੀ ।

ਪੰਜੀਵੀਂ ਵਾਰ ਅਨੁਸਾਰ ਉਨ੍ਹਾਂ ਨੇ ਅਖੌਤੀ ਨੀਵੀਂ ਜਾਤ ਵਿਚੋਂ ਹੋਣ ਦੇ ਬਾਵਜੂਦ ਸਤਿਗੁਰ ਦੀ ਸ਼ਰਣ ਲਈ ਅਤੇ ਸਾਧਨਾ ਕਰ ਕੇ ਅਹਿਮੀਅਤ ਪ੍ਰਾਪਤ ਕੀਤੀ ।

ਇਉਂ, ਸਧਨਾ ਜੀ ਦੀ ਸਾਧਨਾ ਤੇ ਪ੍ਰਾਪਤੀ ਦੀ ਪ੍ਰਸੰਸਾ ਕਰਦੇ ਹੋਏ ਭਾਈ ਗੁਰਦਾਸ ਨੇ ਗੁਰੂ ਨਾਨਕ ਵਿਚਾਰਧਾਰਾ ਦੇ ਵਿਹਾਰਕ ਪੱਖ ਦੇ ਪ੍ਰਗਟਾਅ ਲਈ ਸਮਾਜ ਵਿਚ ਅਖੌਤੀ ਨੀਵੀਂ ਜਾਤੀ ਦੇ ਲੋਕਾਂ ਰਾਹੀਂ ਵੀ ਪ੍ਰਭੂ ਸਾਧਨਾ ਨਾਲ ਕੀਤੀਆਂ ਪ੍ਰਾਪਤੀਆਂ ਵਿਖਾਉਣ ਲਈ ਜਿਸ ਨੂੰ ਉਦਾਹਰਣ ਦੇ ਤੌਰ ਤੇ ਵਰਤਿਆ ਹੈ ।

## ਟਿੱਪਣੀਆਂ ਤੇ ਹਵਾਲੇ

1. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ : ਜੀਵਨ ਤੇ ਰਚਨਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1974, ਪੰਨੇ 10-11
2. ਸੰਤੋਖ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ 5, ਰਾਸਿ 2, ਅੰਸੂ 26.
3. ਸੋਹਨ, ਗੁਰਬਿਲਾਸ ਪਾਤਸ਼ਾਹੀ 6, ਅਧਿ. 18, 451-52, ਪੰਨਾ 396.

# ਪਾਠ

## ਵਾਰ 12, ਪਉੜੀ 15

ਕਲਜੁਗਿ ਨਾਮਾ ਭਗਤੁ ਹੋਇ, ਫੇਰਿ ਦੇਹੁਰਾ ਗਾਇ ਜਿਵਾਈ ॥
ਭਗਤੁ ਕਬੀਰੁ ਵਖਾਣੀਐ, ਬੰਦੀ ਖਾਨੇ ਤੇ ਉਠਿ ਜਾਈ ॥
ਧੰਨਾ ਜਟੁ ਉਧਾਰਿਆ, ਸਧਨਾ ਜਾਤਿ ਅਜਾਤਿ ਕਸਾਈ ॥
ਜਨੁ ਰਵਿਦਾਸੁ ਚਮਾਰੁ ਹੋਇ, ਚਹੁ ਵਰਨਾ ਵਿਚਿ ਕਰਿ ਵਡਿਆਈ ॥
ਬੇਣਿ ਹੋਆ ਅਧਿਆਤਮੀ, ਸੈਣੁ ਨੀਚੁ ਕੁਲੁ ਅੰਦਰਿ ਨਾਈ ॥
ਪੈਰੀ ਪੈ ਪਾ ਖਾਕ ਹੋਇ, ਗੁਰਸਿਖਾਂ ਵਿਚਿ ਵਡੀ ਸਮਾਈ ॥
ਅਲਖੁ ਲਖਾਇ ਨ ਅਲਖੁ ਲਖਾਈ ॥੧੫॥

## ਵਾਰ 23, ਪਉੜੀ 15

ਗੁਰਮੁਖਿ ਸੁਖ ਫਲੁ ਪਾਇਆ, ਸਾਧ ਸੰਗਤਿ ਗੁਰ ਸਰਣੀ ਆਏ ।
ਧ੍ਰੂ ਪ੍ਰਹਿਲਾਦੁ ਵਖਾਣੀਅਨਿ, ਅੰਬਰੀਕ ਬਲਿ ਭਗਤਿ ਸਬਾਏ ॥
ਜਨਕਾਦਿਕ ਜੈਦੇਉ ਜਗਿ, ਬਾਲਮੀਕ ਸਤਿਸੰਗਿ ਤਰਾਏ ॥
ਬੇਣੁ ਤਿਲੋਚਨੁ ਨਾਮਦੇਉ, ਧੰਨਾ ਸਧਨਾ ਭਗਤ ਸਦਾਏ ॥
ਭਗਤੁ ਕਬੀਰੁ ਵਖਾਣੀਐ, ਜਨ ਰਵਿਦਾਸੁ ਬਿਦਰ ਗੁਰੁ ਭਾਏ ॥
ਜਾਤਿ ਅਜਾਤਿ ਸਨਾਤਿ ਵਿਚਿ, ਗੁਰਮੁਖਿ ਚਰਣ ਕਵਲ ਚਿਤੁ ਲਾਏ ॥
ਹਉਮੈ ਮਾਰੀ ਪ੍ਰਗਟੀ ਆਏ ॥੧੫॥

## ਵਾਰ 25, ਪਉੜੀ 5

ਅਸੁਰ ਭਭੀਖਣੁ ਭਗਤ ਹੈ, ਬਿਦਰੁ ਸੁ ਵਿਖਲੀਪਤ ਸਰਣਾਈ ॥
ਧੰਨਾ ਜਟੁ ਵਖਾਣੀਐ, ਸਧਨਾ ਜਾਤਿ ਅਜਾਤਿ ਕਸਾਈ ॥
ਭਗਤੁ ਕਬੀਰ ਜੁਲਾਹੜਾ, ਨਾਮਾ ਛੀਂਬਾ ਹਰਿ ਗੁਣ ਗਾਈ ॥

ਕਲਿ ਰਵਿਦਾਸ ਚਮਾਰ ਹੈ, ਸੈਣ ਸਨਾਤੀ ਅੰਦਰਿ ਨਾਈ ॥
ਕੋਇਲ ਪਾਲੈ ਕਾਵਣੀ, ਅੰਤਿ ਮਿਲੈ ਆਪਣੇ ਕੁਲ ਜਾਈ ॥
ਕਿਸਨੁ ਜਸੋਧਾ ਪਾਲਿਆ, ਵਾਸਦੇਵ ਕੁਲ ਕਵਲ ਸਦਾਈ ॥
ਘਿਅ ਭਾਂਡਾ ਨ ਵਿਖਰੀਐ, ਭਗਤਾ ਜਾਤਿ ਸਨਾਤਿ ਨ ਕਾਈ ॥
ਚਰਣ ਕਵਲ ਸਤਿਗੁਰ ਸਰਣਾਈ ॥੫॥

# ਨਾਭਾਦਾਸ, ਭਗਤਮਾਲ, 1642 ਤੋਂ ਪਹਿਲਾਂ

ਨਾਭਾ ਦਾਸ ਰਾਮਾਨੰਦੀ ਸੰਪ੍ਰਦਾਇ ਨਾਲ ਸੰਬੰਧਿਤ ਸਨ। ਇਨ੍ਹਾਂ ਦੇ ਗੁਰੂ ਅਗਰ ਦਾਸ ਸਨ। ਇਨ੍ਹਾਂ ਦੀ ਭਗਤਮਾਲ ਦੇ 176 ਛਪੇ 17 ਦੋਹੇ ਤੇ ਇਕ ਕੁੰਡਲੀਆ ਹੈ। ਮੁੱਢਲੇ ਚਾਰ ਦੋਹੇ ਗ੍ਰੰਥ ਰਚਨਾ ਬਾਰੇ ਹਨ। ਪੰਜਵੇਂ ਤੋਂ 26 ਛਪੇ ਤੱਕ ਸਤਿਜੁਗ, ਤ੍ਰੇਤਾ, ਦੁਆਪਰ ਦੇ ਭਗਤਾਂ ਦਾ ਉੱਲੇਖ ਹੈ। ਫੇਰ ਵੈਸ਼ਣਵ ਸੰਪ੍ਰਦਾਇ ਦੇ ਰਾਮਾਨੁਜ ਤੇ ਮਾਧਵਾਚਾਰੀਆ, ਆਦਿ ਭਗਤਾਂ ਦਾ ਹਾਲ ਦਸਦਿਆਂ ਰਾਮਾਨੁਜੀ ਸੰਪ੍ਰਦਾਇ ਨੂੰ ਇਨ੍ਹਾਂ ਨਾਲ ਜੋੜਿਆ ਹੈ। 41 ਵੇਂ ਛਪੇ ਵਿਚ ਸ਼ੰਕਰਾਚਾਰੀਆ ਦਾ ਵਰਣਨ ਹੈ। 181 ਛਪੇ ਤਕ ਕਲਿਜੁਗ ਦੇ ਭਗਤਾਂ ਬਾਰੇ ਜਾਣਕਾਰੀ ਮਿਲਦੀ ਹੈ। ਅਖੀਰ 12 ਦੋਹੇ ਪ੍ਰਭੂ ਭਗਤੀ ਦੇ ਉਪਦੇਸ਼ ਸੰਬੰਧੀ ਹਨ।

ਨਾਭਾ ਦਾਸ ਬਾਰੇ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ। ਇਸ ਦੀ ਭਗਤਮਾਲ ਦੀ ਇਕ ਹੱਥ ਲਿਖਤ ਰਾਜਸਥਾਨ ਪ੍ਰਾਚਯ ਵਿਦਿਆ ਸ਼ੋਧ ਪ੍ਰਤਿਸ਼ਠਾਨ ਜੋਧਪੁਰ, 31203, 1699 ਸੰਮਤ ਬਿ. ਦੀ ਹੈ[1]। ਇਉਂ, ਇਹ ਰਚਨਾ ਇਸ ਤੋਂ ਪਹਿਲਕੀ ਹੈ। ਇਸ ਦੀਆਂ ਹੋਰ ਹੱਥ ਲਿਖਤਾਂ ਬਨਾਰਸ (1840 ਬਿ.), ਬ੍ਰਿੰਦਾਬਨ (1913 ਬਿ.), ਪਟਨਾ (1907 ਬਿ.), ਉਦੈਪੁਰ (1859 ਬਿ.), ਆਦਿ ਹਨ[2]।

90 ਛਪੇ ਵਿਚ ਭਵ ਪ੍ਰਵਾਹ ਵਿਚ ਵਹਿਣ ਵਾਲੇ ਜੀਵਾਂ ਦੇ ਉਦਾਰਕ ਭਗਤਾਂ ਵਿਚ ਸੋਝਾ, ਤ੍ਰਿਲੋਚਨ, ਸੋਭੂ, ਉਦਾਰਾਮ, ਕਾਸ਼ੀਸ਼ਵਰ, ਆਦਿ ਦੇ ਨਾਲ-ਨਾਲ ਸਧਨਾ ਭਗਤ ਨੂੰ ਵੀ ਗਿਣਿਆ ਗਿਆ ਹੈ ਅਤੇ ਦੱਸਿਆ ਗਿਆ ਹੈ ਕਿ, 'ਭਵ ਪ੍ਰਵਾਹ ਨਿਸਤਾਰ ਹਿਤ, ਅਵਲੰਬਨ ਯੇ ਜਨ ਭਯੇ।

## ਟਿੱਪਣੀਆਂ ਤੇ ਹਵਾਲੇ

1. ਭਕਤਮਾਲ : ਪਾਠਾਨੁਸ਼ੀਲਨ ਏਵੰ ਵਿਵੇਚਨ, ਪੰਨਾ 195
2. ਉਹੀ, ਪੰਨੇ 181-99

# ਪਾਠ

23
ਛਪੈ/ਭਵ ਪ੍ਰਵਾਹ ਨਿਸਤਾਰ ਹਿਤ, ਅਵਲੰਬਨ ਯੇ ਜਨ ਭਯੇ ।
ਸੋਝਾ ਸੀਵਾ ਅਪਾਰ ਧੀਰ, ਹਰਿਨਾਮ ਤ੍ਰਿਲੋਚਨ ।
ਆਸ਼ਾਧਰ ਧਯੌਰਾਜਨੀਰ ਸਧਨਾ ਦੁਖ ਮੋਚਨ ।
ਕਾਸ਼ੀਸ਼ਵਰ ਅਬਧੂਤ, ਕ੍ਰਿਸ਼ਣ ਕਿੰਕਰ ਕਟਹਰਿਯਾ ।
ਸੋਭੂ ਉਦਾਰਾਮ ਨਾਮ ਡੂੰਗਰ ਵ੍ਰਤਧਰਿਯਾ ।
ਪਦਮ ਪਦਾਰਥ ਰਾਮਦਾਸ, ਵਿਮਲਾਨੰਦ ਅਮ੍ਰਿਤ ਸ੍ਰਯੇ ।
ਭਵ ਪ੍ਰਵਾਹ ਨਿਸਤਾਰ ਹਿਤ, ਅਵਲੰਬਨ ਯੇਹ ਜਨ ਭਯੇ ॥-੯੦

# ਮਿਹਰਬਾਨ ਜੀ, ਸਚਖੰਡ ਪੋਥੀ, 1650 ਤੋਂ ਪੂਰਬ

ਮਿਹਰਬਾਨ ਜੀ ਗੁਰੂ ਅਰਜਨ ਦੇਵ ਦੇ ਵੱਡੇ ਭਰਾ ਬਾਬਾ ਪ੍ਰਿਥੀ ਚੰਦ ਦੇ ਪੁੱਤਰ ਸਨ। ਪਿਤਾ ਦੇ ਦੇਹਾਂਤ ਤੋਂ ਬਾਅਦ ਇਹ 1662 ਬਿ. ਵਿਚ ਗਦੀ ਤੇ ਬੈਠੇ। ਇਨ੍ਹਾਂ ਦੀ ਜੀਵਨੀ ਤੇ ਸ਼ਖਸੀਅਤ ਬਾਰੇ **ਗੋਸਟਿ ਗੁਰੂ ਮਿਹਰਬਾਨੁ** ਵਿਚੋਂ ਸਾਮਗਰੀ ਮਿਲਦੀ ਹੈ।

**ਸਚਖੰਡ ਪੋਥੀ,** ਜਿਸ ਵਿਚ ਗੁਰੂ ਨਾਨਕ ਦੇਵ ਸੰਬੰਧੀ ਸਾਖੀਆਂ/ਗੋਸ਼ਟੀਆਂ ਦਰਜ ਹਨ, ਇਨਾਂ ਦੀ ਰਚਨਾ ਮੰਨੀ ਜਾਂਦੀ ਹੈ। ਇਸ ਵਿਚ ਜ਼ਿਆਦਾਤਰ ਗੁਰਬਾਣੀ ਦੀ ਵਿਆਖਿਆ ਸੰਬੰਧੀ ਗੋਸ਼ਟੀਆਂ ਹਨ। ਇਸ ਵਿਚ ਗੁਰੂ ਨਾਨਕ ਦੇਵ ਦੀ ਸ਼ਖਸੀਅਤ ਦੇ ਬਲ ਬੋਤੇ ਇਸ ਮਤ ਵਿਸ਼ੇਸ਼ ਦੇ ਸਿੱਧਾਂਤਾਂ ਦਾ ਪ੍ਰਚਾਰ ਕੀਤਾ ਗਿਆ ਹੈ।

**ਸਚਖੰਡ ਪੋਥੀ** ਦਾ ਰਚਨਾ ਕਾਲ **ਪੋਥੀ ਹਰਿ ਜੀ** (1707 ਬਿ.) ਤੋਂ ਪੂਰਬਲਾ ਹੈ। ਇਸ ਦੀਆਂ 167 ਗੋਸਟੀਆਂ ਵਿਚੋਂ 153 ਹੀ ਮਿਲਦੀਆਂ ਹਨ[1]। ਇਹ ਸੰਪ੍ਰਦਾਈ ਜਨਮ ਸਾਖੀਆਂ ਵਿਚੋਂ ਪਹਿਲੀ ਮੰਨੀ ਗਈ ਹੈ। **ਪੋਥੀ ਹਰਿ ਜੀ, ਪੋਥੀ ਚਤੁਰਭੁਜ** (1708 ਬਿ.) ਇਸ ਤੋਂ ਬਾਅਦਲੀਆਂ ਹਨ।

ਸਧਨਾ ਭਗਤ ਬਾਰੇ ਇਸ ਪੋਥੀ ਤੋਂ ਇਹ ਪਤਾ ਲਗਦਾ ਹੈ।

ਗੁਰੂ ਨਾਨਕ ਦੇਵ ਜੀ ਦੀ ਅਜੋਧਿਆ ਉਦਾਸੀ ਸਮੇਂ ਪਰਮ ਸੱਤਾ ਦੇ ਹੁਕਮ ਨਾਲ ਹੋਰ ਭਗਤਾਂ ਸਮੇਤ ਸਧਨਾ ਜੀ ਬਾਬੇ ਨਾਨਕ ਨਾਲ ਗੋਸ਼ਟੀ ਕਰਦੇ ਹਨ[2]।

ਗੁਰੂ ਸਾਹਿਬ ਦੀ ਕਮਲ ਨਾਲ ਗੋਸ਼ਟਿ ਵਿਚ ਦੱਸਿਆ ਗਿਆ ਹੈ ਕਿ ਸਧਨਾ ਜੀ ਸਮੇਤ ਭਗਤ ਪ੍ਰਭੂ ਸਾਧਨਾ ਕਰਕੇ ਪਰਮ ਸੱਤਾ ਵਿਚ ਵਿਲੀਨ ਹੋ ਗਏ ਹਨ[3]।

ਪਤਾ ਲਗਦਾ ਹੈ ਕਿ ਮਿਹਰਬਾਨ ਸੰਪ੍ਰਦਾਇ ਵਿਚ ਸਧਨਾ ਭਗਤ ਦੀ ਪ੍ਰਭੂ ਸਾਧਨਾ ਤੇ ਗੁਰੂ ਨਾਨਕ ਦੇਵ ਨਾਲ ਉਨ੍ਹਾਂ ਦੇ ਮਿਲਾਪ ਦੇ ਵਿਚਾਰ

ਮੰਨਤਾ ਪ੍ਰਾਪਤ ਸਨ। ਇਨ੍ਹਾਂ ਦੀ ਵਰਤੋਂ ਉਨ੍ਹਾਂ ਨੇ ਆਪਣੀ ਅਤੇ ਆਪਣੀ ਸੰਪ੍ਰਦਾਇ ਦੀ ਮਾਨਤਾ ਲਈ ਕੀਤੀ ਹੈ।

## ਟਿੱਪਣੀਆਂ ਤੇ ਹਵਾਲੇ

1. ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ, (ਲਿਖਤ ਮਿਹਰਬਾਨ ਜੀ ਸੋਢੀ), ਖਾਲਸਾ ਕਾਲਜ, ਅੰਮ੍ਰਿਤਸਰ, 196,. ਪੰਨਾ 519
2. ਉਹੀ, ਪੰਨਾ 190
3. ਉਹੀ, ਪੰਨਾ 252.

# ਪਾਠ

## 190/ਸ੍ਰੀ ਗੁਰੂ ਨਾਨਕ ਦੇਵ ਜੀ ਅਜੁੱਧਿਆ ਵਿਚ
## ਗੋਸਟਿ ਗੁਰੂ ਬਾਬੇ ਨਾਨਕ ਜੀ ਦੀ (ਭਗਤਾਂ ਨਾਲ)

ਤਬ ਬਾਬਾ ਨਾਨਕ ਜੁਹਦੀ ਅਜੋਧਿਆ ਮਹਿ ਬੈਠਾ ਪਰਲੀ ਦਖਣ ਕੀ ਤਰਫ, ਏਕੁ ਪੰਜ ਤੀਰਥੀ ਥੀ ਉਸ ਕੇ ਉਪਰਿ ਇਕ ਮਟ ਥਾ, ਉਸ ਹੀ ਮਹਿ ਬੈਠਾ ਰਾਮੁ ਸਿਮਰਨੁ ਕਰਤਾ ਥਾ। ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ ਸਭਿ ਭਗਤ ਮਿਲ਼ੈ, ਮਿਲਿ ਕਰਿ ਮਿਲਨੈ ਆਏ ਨਾਮਾ, ਜੈ ਦੇਉ, ਕਬੀਰ, ਤਿਲੋਚਨ, ਰਵਿਦਾਸ, ਸੈਨ, ਸਧਨਾ, ਧੰਨਾ, ਬੇਣੀ, ਅਵਰੁ ਜਿ ਕੋਈ ਭਗਤ ਥਾ ਸਿ ਸਭਿ ਮਿਲਿ ਕਰਿ ਗੁਰੂ ਬਾਬੇ ਨਾਨਕ ਪਹਿ ਆਏ।

252

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਕਮਲ ਫੁਲਾਂ ਨਾਲ)

ਪਰਮੇਸੁਰ ਮਿਲੇ ਕਾ ਭਾਉ ਕਿਉਂ ਕਰਿ ਜਾਣੀਐ। ਜਿ ਪਰਮੇਸੁਰ ਕਉ ਸਿਮਰਤੇ ਹੈਂ ਜਿਨ ਕਾ ਮਨ ਮਿਲਿਆ, ਨਾਮੈ, ਜੈਦੇਵ, ਤਿਲੋਚਨ, ਕਬੀਰ, ਰਵਿਦਾਸ, ਸੈਨ, ਸਧਨੈ, ਧੰਨੇ, ਬੇਣੀ, ਏਨੀ ਪਰਮੇਸੁਰ ਜਿ ਪਾਇਆ ਉਹਿ ਪਰਮੇਸੁਰ ਸਉ ਮਿਲ਼ੈ।

# ਗੋਸਟਿ ਸਧਨੇ ਗੁਸਾਈ ਕੀ

ਗੋਸਟਿ ਸਧਨੇ ਗੁਸਾਈਂ ਕੀ ਭਾਸ਼ਾ ਵਿਭਾਗ ਪੰਜਾਬ ਪਟਿਆਲਾ ਦੀ ਲਾਇਬ੍ਰੇਰੀ ਦੇ ਨੰ. 359 ਵਾਲੀ ਹਥ ਲਿਖਤ ਵਿਚ ਜਿਸ ਦਾ ਨਾਂ ਸ. ਅਸ਼ੋਕ ਨੇ **ਪੁਰਾਤਨ ਗੋਸਟਿ ਸੰਗ੍ਰਹ** ਰੱਖਿਆ ਹੈ, ਦਰਜ ਹੈ[1]। ਇਹ ਉਸ ਹੱਥ ਲਿਖਤ ਦੇ 190-97 ਵਰਕਿਆਂ ਉੱਪਰ ਹੈ। ਇਸ ਵਿਚ ਜੋਗੀਆਂ, ਭਗਤਾਂ ਦੀਆਂ ਗੋਸ਼ਟੀਆਂ ਸ਼ਾਮਿਲ ਹਨ ਜਿਵੇਂ, ਮਸਲੇ ਸੇਖ ਫਰੀਦ ਕੇ (199-256), ਕਥਾ ਧੰਨੇ ਕੇ ਜਨਮ ਕੀ (266-67), ਕਥਾ ਸ੍ਰੀ ਗੁਸਾਈ ਨਾਮ ਦੇਉ ਕੀ (348-49), ਕਥਾ ਸ੍ਰੀ ਗੁਸਾਈ ਕਬੀਰ ਜੀ (349-54), ਕਥਾ ਗੁਸਾਈ ਰਵਿਦਾਸ ਜੀ ਕੀ (355-58), ਕਥਾ ਗੁਸਾਈ ਧੰਨੇ ਕੀ (359-61), ਗੋਸਟਿ ਬੇਣੀ ਭਗਤ ਕੀ (361-62) ਗਿਆਨ ਤਿਲਕ ਰਾਮਾਨੰਦ ਗੁਸਾਈ ਕਾ, ਗੰਗਾ ਗਾਇਤ੍ਰੀ ਸਮੇਤ (378-80), ਗੋਸਟਿ ਸ੍ਰੀ ਨਾਮੇ ਤਿਲੋਚਨ ਕੀ (400-08)।

ਇਸ ਦੇ ਲਿਖਣ ਸਮੇਂ ਬਾਰੇ ਇਸ ਰਚਨਾ ਵਿਚ ਦਸਿਆ ਨਹੀਂ ਗਿਆ। ਇਸ ਵਿਚਲੀ ਵਿਆਖਿਆ ਸ਼ੈਲੀ **ਸਚ ਖੰਡ ਪੋਥੀ, ਪੋਥੀ ਹਰਿ ਜੀ,** ਆਦਿ ਨਾਲ ਮੇਲ ਖਾਂਦੀ ਹੈ[2]। ਕਈ ਅਖਰ ਜੋੜ 'ਪਰ' ਦੀ ਥਾਂ 'ਪਣ' 'ਪਰਮੇਸਿਰ' ਦੀ ਥਾਂ 'ਪਣਮੇਸਰ' **ਜਨਮ ਸਾਖੀ ਭਗਤ ਕਬੀਰ ਜੀ** ਵਾਲੇ ਹੀ ਹਨ[3]। ਉਸੇ ਵਾਂਗ ਇਸ ਵਿਚ ਸ਼ਬਦਾਂ ਦੀ ਵਿਆਖਿਆ ਕੀਤੀ ਮਿਲਦੀ ਹੈ। ਮਿਹਰਬਾਨ ਸਮੇਂ ਗੋਸ਼ਟੀਆਂ ਰਚਨ ਬਾਰੇ ਪਤਾ ਵੀ ਲਗਦਾ ਹੈ[4]।

ਹੱਥਲੀ ਗੋਸਟਿ ਵਿਚ ਦੱਸਿਆ ਗਿਆ ਹੈ ਕਿ ਸਧਨਾ ਪਹਿਲੇ ਜਨਮ ਵਿਚ ਵੈਸ਼ਣਵ ਬ੍ਰਾਹਮਣ ਸੀ। ਉਸ ਦਾ ਗੁਰੂ ਮਾਸਾਹਾਰੀ ਸੀ। ਗੁਰੂ ਨੇ ਇਸ ਪਾਸੋਂ ਸਗਉਤਿ ਮੰਗਾਈ ਪਰ ਇਸ ਨੇ ਅਜਿਹਾ ਕਰਨ ਤੋਂ ਨਾਂਹ ਕਰ ਦਿੱਤੀ। ਗੁਰੂ ਨੇ ਸਰਾਪ ਦੇ ਦਿੱਤਾ। ਸਿੱਟੇ ਵਜੋਂ ਸਧਨਾ ਕਸਾਈ ਰੂਪ ਵਿਚ ਜਨਮਿਆ। ਇਕ ਵਾਰ ਇਕ ਰਾਤ ਇਸ ਨੂੰ ਮਾਸ ਦੀ ਲੋੜ ਪਈ ਅਤੇ ਇਸ ਨੇ ਆਪਣੀ ਔਰਤ ਨੂੰ ਇੱਜੜ ਵਿਚ ਭੇਜਿਆ ਕਿ ਕਿਸੇ ਛਤਰੇ ਦੇ ਸਹੇੜ ਕੱਟ ਲਿਆਵੇ। ਦੱਸਿਆ ਜਾਂਦਾ ਹੈ ਕਿ ਉਸ ਛਤਰੇ

ਨੇ ਉਸ ਨੂੰ ਸਮਝਾਇਆ। ਸਿੱਟੇ ਵਜੋਂ ਉਹ ਪਰਮਾਤਮਾ ਦੀ ਸਾਧਨਾ ਵਲ ਰੁਚਿਤ ਹੋ ਗਿਆ[5]। ਇਸ ਸਿਲਸਿਲੇ ਵਿਚ ਗਉੜੀ ਰਾਗ ਦੇ ਸ਼ਬਦ 'ਰੇ ਮਨ ਮੂਰਖ ਕਿਛੁ ਕਰਿ ਕਾਰੀ' ਦੀ ਬੰਦਾਂ ਅਨੁਸਾਰ ਵਿਆਖਿਆ ਵੀ ਕੀਤੀ ਗਈ ਹੈ ਅਤੇ ਪ੍ਰਭੂ ਭਗਤੀ ਦੇ ਮਾਰਗ ਅਪਣਾਉਣ ਦੀ ਹਦਾਇਤ ਕੀਤੀ ਹੋਈ ਹੈ।

## ਟਿੱਪਣੀਆਂ ਤੇ ਹਵਾਲੇ


1. **ਪੰਜਾਬੀ ਹੱਥ ਲਿਖਤਾਂ ਦੀ ਸੂਚੀ**, ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1963, ਭਾਗ ਦੂਜਾ, ਪੰਨਾ 232
2. **ਵੇਖੋ ਪੋਥੀ ਸਚਖੰਡ ਅਤੇ ਪੋਥੀ ਹਰਿ ਜੀ**
3. **ਮਿਹਰਬਾਨ ਵਾਲੀ ਜਨਮ ਸਾਖੀ ਭਗਤ ਕਬੀਰ ਜੀ ਕੀ**, (ਸੰਪਾ. ਡਾ. ਨਰਿੰਦਰ ਕੌਰ ਭਾਟੀਆ), ਗੁ. ਨਾ. ਦੇ ਯੂਨੀ. ਅੰਮ੍ਰਿਤਸਰ, 1995, ਪੰਨਾ 238
4. **ਗੋਸਟਿ ਗੁਰੂ ਮਿਹਰਵਾਨ**, (ਸੰਪਾ. ਗੋਬਿੰਦ ਨਾਥ ਰਾਜਗੁਰੂ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1974 ਪੰਨਾ 336
5. **ਗੋਸ਼ਟੀਆਂ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970 ਪੰਨਾ 118

# ਗੋਸ਼ਟਿ ਸਧੰਨੇ ਗੁਸਾਈ ਕੀ

ਸਧੰਨਾ ਉਸ ਜਨਮ ਕਾ ਬ੍ਰਹਮਣੁ ਥਾ ਬੈਸਨਉ ਥਾ ॥ ਸਧੰਨੇ ਕਾ ਗੁਰੂ ਜਿ ਥਾ ਸੁ ਬਿਕੇਕੀ ਥਾ ॥ ਏਕ ਦਿਨਿ ਸਧਨਾ ਜਾਇ ਗੁਰੂ ਜੀ ਚਰਨੀ ਲਾਗਾ। ਤਬ ਗੁਰੂ ਜੀ ਕਹਿਆ ਜਿ ਏ ਬਚਾ ਜਾਇ ਕਰਿ ਬਜਾਰ ਤੇ ਸਗਉਤੀ ਲੇ ਆਉ ॥ ਤਬ ਓਹੁ ਬਸਨਉ ਥਾ ॥ ਉਨਿ ਕਹਿਆ ਜਿ ਏ ਰਾਮ ਜਨਮ ਕਰਿ ਕਰਿ ਮੈਂ ਤਉ ਕਬਹੂ ਸਗਉਤੀ ਦੇਖੀ ਨਾਹੀ ਅਰੁ ਏ ਕਹਤਾ ਹੈ ਜਿ ਏ ਸਗਉਤੀ ਲੈ ਆਉ । ਤਬ ਉਨਿ ਕਹਿਆ ਜਿ ਜਾਉ ਉਸਹੀ ਤਰਫ ਤੇ ਜਾਇ ਕਰਿ ਮੈ ਉਵਹੀ ਜਾਉਗਾ ॥ ਤਬ ਓਹੁ ਬਜਾਰ ਕੇ ਬਿਖੈ ਜਾਇ ਕਰਿ ਉਸ ਹੀ ਤਰਫ ਜਾਤਾ ਰਹਿਆ ॥ ਪੀਛੈ ਰਸੋਈਐ ਬੈਠੇ ਕਹੇ ਜਿ ਅਬ ਆਵਤਾ ਹੈ ॥ ਰਸੋਈਆ ਕਹਿਆ ਜਿ ਜੀ ਸਗਉਤੀ ਨ ਆਈਆ ॥ ਇਬ ਕਿਆ ਕਰੀਐ ਕਹੈ ਰੇ ਉਹੁ ਜਿ ਭੇਜਿਆ ਥਾ ਸੁ ਕਿਆ ਹੂਆ ॥ ਤਬ ਉਨਹੁ ਕਹਿਆ ਜਿ ਜੀ ਉਹੁ ਨਾਠਿ ਗਇਆ ਉਨਿ ਕਹਿਆ ਜਿ ਮੈ ਬੈਸਨਉ ਹਾਂ ਮੈਂ ਕੈਸੈ ਕਰਿ ਕਰਿ ਸਗਉਤੀ ਛੀਆਉ॥ ਤਬ ਉਨਿ ਕਹਿਆ ਜਿ ਉਹੁ ਨਾਠਿ ਗਇਆ ਜਿ ਮੈ ਹਾਥੁ ਨਾਹੀ ਲਗਾਵਤਾ॥

ਕਹੈ ਜੀ ਇਵਹੀ ਕਹਤਾ ਗਇਆ ॥ ਕਹੈ ਰੇ ਉਸ ਕਉ ਸਰਾਪੁ ਹੂਆ॥ ਉਹੁ ਅਪਨੀ ਹਾਥੀ ਕੁਹਿ ਕੁਹਿ ਬੇਚੈਗਾ ਅਰੁ ਖਾਇਗਾ ਅਰੁ ਬਕਰ ਕਸਾਈ ਹੋਇਗਾ॥ ਉਸ ਕਾ ਜਨਮੁ ਹੀ ਐਸਾ ਹੋਇਗਾ ॥ ਉਸ ਸਰਾਪਿ ਕਰਿ ਕਰਿ ਉਹ ਕਸਾਈ ਕੈ ਜਨਮਿ ਆਇਆ ॥ ਨਾਮੁ ਸਧੰਨਾ ਪਇਆ ॥ ਤਬ ਉਸਕਾ ਇਹੀ ਬਿਉਹਾਰੁ ਹੂਆ ॥ ਜਬ ਕਸਾਈ ਕੈ ਜਨਮਿ ਆਇਆ ਤਬ ਲਾਗਾ ਬਕਰੀ ਛਤੇ ਕਾ ਬਿਉਹਾਰ ਕਰਨ ॥ ਬਕਰੀ ਛਤੇ ਕਾ ਮਾਸੁ ਲਗਾ ਬੇਚਿ ਖਾਨਿ॥ ਮਾਸ ਹੀ ਅਹਾਰੁ ਹੂਆ ਇਹੀ ਕਿਰਤੀ ਲਾਗਾ ਕਰਨੈ ਕਮਾਵਨੈ॥ ਏਕ ਦਿਨਿ ਅਵਰ ਗਾਵ ਤੇ ਲੈ ਕਰਿ ਬਹੁਤ ਛਤੇ ਅਰ ਬਕਰੇ ਲੇ ਕਰਿ ਆਇਆ ਬਡੀ ਰਾਤਿ ਕੰਉ ॥ ਤਬ ਜੋਰੁ ਕੋ ਕਹਿਆ ਕਿ ਰੋਟੀ ਹੈ ਖਾਨੈ ਕਉ ਕਹੈ ਜੀ ਹੈ ॥ ਪਣੁ ਸਾਲਣਾ ਕਿਛੁ ਨਾਹੀ । ਕਹੈ ਹਾਇ ਹਾਇ ਸਾਲਣੈ

ਬਿਨਾ ਮੈ ਖਾਇ ਨਹੀਂ ਸਕਤਾ ॥ ਕਹੈ ਰਾਤਿ ਬਡੀ ਗਈ ਹੈ ਗੋਸਤੁ ਸਹਰ ਕਾ ਬਿਕਾਇਆ ਹੈ ॥ ਅਰੁ ਘਰਿ ਹੈ ਨਾਹੀ ਮੈਂ ਕਹਾ ਤੇ ਗੋਸਤੁ ਪੈਦਾ ਕਰੀ। ਕਹੈ ਏਕ ਛਤੇ ਕੇ ਪਾਏ ਕਟਿ ਕਰਿ ਮੇਰੈ ਤਾਈ ਲੈ ਆਉ ॥ ਤਬ ਉਹ ਉਸ ਕੀ ਅਵਰਤ ਛੁਰੀ ਹਥਿ ਲੇ ਕਰਿ ਜਾਇ ਕਰਿ ਹੇੜ ਮਹਿ ਜਾਇ ਖੜੀ ਹੂਈ ॥ ਤਬ ਉਹ ਛਤਾ ਬੋਲਿਆ ਜਿ ਏ ਖੁਦਾਇ ਕੀ ਜਾਈ ਜਾਇ ਕਰਿ ਖਸਮ ਕੈ ਤਾਈ ਕਹੁ ਜਿ ਮੈ ਤੇ ਤੈ ਗਲੇ ਕਾਟਨੇ ਕਾ ਬੈਰੁ ਹੈ ਅਬ ਤੂ ਮੇਰਾ ਗਲਾ ਕਾਟਿ ਕਰਿ ਮੇਰੈ ਤਾਈ ਤੂ ਖਾਹਿ ॥ ਪਾਏ ਕਟਿ ਕਰਿ ਨਵਾ ਬੈਰ ਨ ਬਾਹਿ ॥ ਇਬ ਤੂ ਚਾਰਿ ਕਟਿ ਕਰਿ ਮੇਰੈ ਤਾਈ ਰਾਖਹਿਗਾ ਹਉ ਤੇਰੈ ਤਾਈ ਦਸ ਪਹਰ ਰਾਖਉਗਾ ॥ ਜਾਇ ਕਰਿ ਤੂ ਖਸਮ ਕੈ ਤਾਈ ਕਹੁ ॥ ਉਹ ਜਿ ਆਈ ਥੀ ਸਿ ਜਾਇ ਕਰਿ ਖਸਮੇ ਪਾਸਿ ਓਹ ਬਾਤ ਕਹੀ ॥ ਏ ਰਾਮ ਕੇ ਛਤਾ ਇਹ ਬਾਤ ਕਹਤਾ ਹੈ ਮੈ ਡਰਿ ਗਈ ਹਉ॥ ਕਟਿ ਨਾਹੀ ਸਕਦੀ ॥ ਤਬ ਉਹ ਲੇ ਕਰਿ ਛੁਰੀ ਦਉੜਿਆ ਇਹੀ ਬਾਤ ਛਤੇ ਉਸ ਕੰਉ ਕਹੀ ॥ ਉਸ ਕਾ ਮਨੁ ਸੁਨਿ ਕਰਿ ਬਿਰਕਤਿ ਹੋਇ ਗਇਆ। ਤਬ ਓਹ ਘਰ ਬਾਰ ਕੀ ਪਰਕਿਰਤਿ ਕਰਨੈ ਸਮਾਵਨੈ ਕੀ ਛੋਡਿ ਬੈਠਾ॥ ਲਾਗਾ ਗੋਬਿੰਦ ਸਿਮਰਨੈ॥ ਲਾਗਾ ਮਨ ਕੇ ਸਾਥਿ ਝਗੜਨੈ । ਤਬ ਓਨਿ ਕਹਿਆ ਜਿ ਏ ਰਾਮ ਮੈ ਤਉ ਅਨੇਕ ਜੀਅ ਘਾਏ ਹੈ ਦਿਖਾ ਇਬ ਕਿ ਹਾਲੁ ਹੋਇਗਾ । ਮੇਰਾ ਸਿਰਿ॥ ਤਬ ਬਾਨੀ ਬੋਲਿ ਉਠਾ ਗੜਵੀ ਰਾਗ ਮਹਿ ॥ "ਰੇ ਮਨ ਮੂਰਖ ਕਿਛੁ ਕਰਿ ਕਾਰੀ । ਜਾਨਿ ਮਾਨਿ ਅਵਨ ਜੋ ਕੀਨ ਜਿਉ ਛਠਨਿ ਜਨ ਮੁਹਾਰੀ।" ਰਹਾਉ ॥ ਤਿਸੁਕਾ ਪ੍ਰਮਾਰਥੁ ਰੇ ਮਨ ਮੁਰਖ ਛਠ ਖਲ ਪਸੂ ਹਤਿਆਰੇ ਜਿਤਨੇ ਤੈ ਪਾਪ ਕੀਏ ਹੈ ਏਹੁਉ ਤੇਰਾ ਲੜੁ ਫੜਹਿਗੇ ਤੇ ਜਿ ਏ ਪਾਪ ਕੀਏ ਹੈ ਸੇ ਤਉ ਛੂਟਤੇ ਨਾਹੀ ॥ ਪਣੁ ਤੂ ਸਾਈ ਤਾਰੀ ਤਰੁ ਜਿ ਤੂ ਕਿਛੁ ਛੁਟਕਾਰਾ ਹੋਇ ॥ ਤੂ ਸਾਈ ਬਾਤ ਕਰਿ ॥ ਜਿਉ ਮੂਰਖੁ ਜੂਏ ਕੇ ਸਾਥਿ ਘਰ ਕੀ ਜੀਵਨਿ ਹਾਰਿ ਕਰਿ ਉਠਿ ਹਾਥ ਪਛਰਾਨੈ ਸੀਸੁ ਪਛਾਰਨੈ ਲਾਗਾ॥ ਤਿਉ ਤਿਉ ਏਸੁ ਕਮਵਾਨੈ ਦੇਖਿ ਕਰਿ ਕਰਿ ਸੀਸੁ ਪਛੋਰਨਾ ਹੈ। ਇਬਹੀ ਕਿਉ ਨਾਹੀ ਕਿਛੁ ਕਾਰੀ ਕਰਤਾ॥ ਤਬ ਕੈ ਕੀਏ ਕਿਛੁ ਨਾਹੀ ਹੋਤਾ ਤਬ ਮਨ ਕੀ ਪਰਕਰਿਤਿ ਕਉ ਸਮਝਾਵਤਾ ਹੈ ॥ ਸਧਨਾ ਭਗਤੁ ਕਿਆ ਕਰਤਾ ਹੈ ॥ "ਪੰਚ ਦੁਸਟ ਜਿਸ ਮਾਗਿ ਲਾਗੇ ਮਨਸਾ ਬਿਚਿ ਬਟ ਬਾਰੀ ॥ ਲੋਭਿ ਮੋਹਿ ਮਨਿ ਮਦਿ ਮਾਤਾ ਜਿਉ ਗ੍ਰਿਹਿ ਡੋਲੇ ਦਾਰੀ ॥੨॥ ਤਿਸਕਾ ਪ੍ਰਮਾਰਥੁ ॥ ਪਣਮੇਸਿਰ ਪੰਚ ਦੁਸੰਟ ਜਿਸ ਕੈ ਤਾਈ ਜਮ ਹੋਇ ਲਾਗੇ ਹੈ ਮਨਸਾ ਬਟ ਬਾਰੀ ਹੋਇ ਲਾਗੀ ਹੈ ਲਭ ਅਰੁ

ਮੋਹੁ ਜਿ ਮਨ ਕੈ ਬਿਖੈ ਉਦਮ ਕਰਤੇ ਹੈ ॥ ਸਿ ਕਿਸੁ ਕੀ ਨਿਆਈ ਜਿਉ ਛਿਨਾਰਿ ਜੋਰੁ ਘਰਿ ਘਰਿ ਛਿਨਾਰੀ ਕਰਤੀ ਫਿਰਤੀ ਕਰਤੀ ਫਿਰਤੀ ਹੈ ਅਰੁ ਅਪੁਨਾ ਸੀਲੁ ਖਵੋਤੀ ਹੈ ਉਸ ਕਾ ਸਭ ਕੋਈ ਬੁਰਾ ਮਨਾਵਤਾ ਹੈ॥ ਭਲਾ ਨਾਹੀ ਮਨਾਵਤਾ॥ ਤਿਉ ਰਾਮ ਭਗਤਿ ਬਿਨੁ ਮਾਨੁਖ ਐਸਾਹੈ ॥ ਤਬ ਫੇਰਿ ਸਧੰਨਾ ਗੁਸਾਈ ਮਨ ਕਉ ਲਾਗਾ ਸਮਝਾਵਨੈ ॥ "ਅਵਸਰਿ ਚੂਕ ਕਿਛੁ ਹਾਥਿ ਨ ਆਵੈ ਜਿਉ ਜੂਏ ਬਾਜੀ ਹਾਰੀ ॥ ਸਧੰਨਾ ਦਾਸੁ ਫੁਨਿ ਦਾਸੀ ਰਾਮ ਨਾਮ ਤਰੁ ਤਾਰੀ"॥੩॥ ਤਿਸੁ ਕਾ ਪ੍ਰਮਾਰਥ ॥ ਰੇ ਮੇਰੈ ਮਨ ਮਨ ਏਹੁ ਜਿ ਅਵਸਰੁ ਹੈ ਸਿ ਫਿਰਿ ਨਾਹੀ ਹਥਿ ਆਵਤਾ ਮਨੁਖ ਜਨਮ ਕਾ ਕਿਉ ਜਿ ਜਿ ਤਿਉ ਜੂਆਰੀ ਕਵਡੇ ਹਰਿ ਬੈਠਤਾ ਹੈ ਬਹੁੜਿ ਟੂਕੜੇ ਨਾਹੀ ਹਥਿ ਆਤੇ ਤਿਉ ਟੂਕੜੇ ਕਉ ਪਛੁਤਾਤਾ ਹੈ ਤਬ ਏਹੁ ਜਨਮੁ ਜਬ ਜਾਇਗਾ ਬਿਨਾ ਗੋਬਿੰਦ ਸਿਮਰੇ ਤੇਰੇ ਮਨ ਤੂ ਇਉ ਪਛੁਤਾਇ। ਰੇ ਮਨ ਤੂ ਦਾਸ ਕਾ ਦਾਸੁ ਹੋਇ ਰਹੁ॥ ਨਾ ਦਾਸ ਭੀ ਬਡੇ ਹੈ ਪਣੁ ਦਾਸ ਕੀ ਜਿ ਦਾਸੀ ਹੈ ਤਿਸੁ ਕੀ ਤੂ ਦਾਸੀ ਹੋਇ ਰਹੁ ॥ ਉਨ ਕੀ ਸੰਗਤਿ ਕਰਿ ਕਰਿ ਤੂ ਨਾਮੁ ਸਿਮਰਹਿਗਾ॥ ਨਾਮ ਸਿਮਰਨੰ ਕਾ ਗੁਨੁ ਕਿਆ ਪਰਧਾਮ ਕੋ ਪਦੁ ਪਾਵਗਾ ॥ ਤੂ ਸੰਤਾ ਕੈ ਮੰਗ ਕਰਿ ਕਰਿ ਨਾਮੁ ਸਿਮਰੁ । ਬੋਲਹੁ ਰਾਮ ਬੋਲਹੁ ਰਾਮ ਬੋਲਹੁ ਰਾਮ ਰਾਮ ਰਾਮ ਰਾਮ ਰਾਮ ਰਾਮ ਰਾਮ ਰਾਮ ਬੋਲਹੁ ਰਾਮ ਬੋਲਹੁ ਰਾਮ ਬੋਲਹੁ ਰਾਮ ਰਾਮ ਰਾਮ ਰਾਮ ਰਾਮ ਰਾਮ ਰਾਮ ਰਾਮ ਬੋਲਹੁ ਰਾਮ ਬੋਲਹੁ ਰਾਮ ਬੋਲਹੁ ਰਾਮ ਰਾਮ ਰਾਮ ਰਾਮ ਰਾਮ ਰਾਮ ਰਾਮ ਰਾਮ ਬੋਲਹੁ ਰਾਮ ਧੰਨਿ ਧੰਨਿ ਰਾਮ ਕੋ ਨਾਮੁ ॥ ਸਿਮਰਤ ਪਾਈਐ ਸਭੁ ਧਾਮੁ ਨਾਨਕ ਦਾਸ ਤੇਈ ਪਰਵਾਨ ॥੧॥

ਤਿਸਤੀ ਜਾਇ ਕਰਿ ਸਧਨਾ ਗੁਸਾਈ ਪਰਮੇਸਰ ਕੀ ਭਗਤਿ ਲਾਗਾ॥

# ਕਥਾ ਗੁਸਾਈਂ ਰਵਿਦਾਸ ਜੀ ਕੀ ਸਮਾਵਨ ਕੀ

ਭਾਸ਼ਾ ਵਿਭਾਗ ਲਾਇਬ੍ਰੇਰੀ, ਪਟਿਆਲਾ ਦੀ ਹੱਥ ਲਿਖਤ ਨੰ. 359 ਵਿਚ ਜਿਸ ਨੂੰ ਸ. ਸ. ਅਸ਼ੋਕ ਨੇ ਪੁਰਾਤਨ ਗੋਸ਼ਟਿ ਸੰਗ੍ਰਹਿ ਆਖਿਆ ਹੈ, ਕਥਾ ਗੁਸਾਈ ਰਵਿਦਾਸ ਜੀ ਕੀ ਸਮਾਵਨ ਕੀ ਹੈ। ਇਹ 355-58 ਪਤਰਿਆਂ ਤੇ ਹੈ[1]।

ਇਸ ਵਿਚ ਭਗਤ ਰਵਿਦਾਸ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਇੱਕੀ ਦਿਨਾਂ ਦੀ ਵਾਰਤਾ ਹੈ। ਦੱਸਿਆ ਗਿਆ ਹੈ ਕਿ ਪਰਮ ਸੱਤਾ ਨੇ ਕਬੀਰ, ਨਾਮਾ, ਤ੍ਰਿਲੋਚਨ, ਧੰਨਾ, ਸੈਨ ਨੂੰ ਹੁਕਮ ਦਿੱਤਾ ਕਿ ਉਹ ਇਕ ਤਾਂ ਰਵਿਦਾਸ ਭਗਤ ਦੇ ਦਰਸ਼ਨ ਕਰ ਆਉਣ ਅਤੇ ਦੂਜਾ ਉਸ ਨੂੰ ਪਰਮਾਤਮਾ ਪਾਸ ਆਉਣ ਦਾ ਸੁਨੇਹਾ ਦੇਣ[2]। ਇਹ ਹੁਕਮ ਪਾ ਕੇ ਕਬੀਰ, ਤ੍ਰਿਲੋਚਨ, ਧੰਨਾ, ਸੈਨ, ਸਧਨਾ ਤੇ ਹੋਰ ਵੱਡੇ ਭਗਤ ਰਵਿਦਾਸ ਜੀ ਪਾਸ ਆਏ[3]। ਰਵਿਦਾਸ ਜੀ ਇਨ੍ਹਾਂ ਨੂੰ ਬੜੇ ਉਤਸ਼ਾਹ ਨਾਲ ਮਿਲੇ। ਇਨ੍ਹਾਂ ਰਵਿਦਾਸ ਭਗਤ ਦਾ ਸਥਾਨ ਵੇਖਿਆ ਜੋ ਇਨ੍ਹਾਂ ਨੂੰ ਪਰਮ ਸੱਤਾ ਵਾਲਾ ਸਥਾਨ ਹੀ ਜਾਪਿਆ। ਅਖੀਰ ਇਹ ਸਾਰੇ ਜ਼ਰੂਰੀ ਸੁਨੇਹੇ ਦੇ ਕੇ ਵਿਦਾ ਹੋ ਗਏ[4]।

ਕਿਉਂਕਿ ਇਸ ਗੋਸਟਿ ਸੰਗ੍ਰਹਿ ਦਾ ਸੰਬੰਧ ਮੀਣਾ ਸੰਪ੍ਰਦਾਇ ਨਾਲ ਹੈ, ਉਨ੍ਹਾਂ ਨੇ ਇਸ ਰਚਨਾ ਨੂੰ ਵੀ ਆਪਣੇ ਮਤ ਦੇ ਪ੍ਰਚਾਰ ਪ੍ਰਸਾਰਣ ਲਈ ਵਰਤਿਆ ਹੈ ਅਤੇ ਇਸ ਵਾਸਤੇ ਪਰਮ ਸੱਤਾ ਵੱਲੋਂ ਵੱਡੇ ਭਗਤ ਰਵਿਦਾਸ ਜੀ ਪਾਸ ਭੇਜਣ ਦੀ ਮੱਧ ਕਾਲੀ ਕਾਵਿ ਜੁਗਤ ਦੀ ਵਰਤੋਂ ਕੀਤੀ ਹੈ। ਇਹ ਪਤਾ ਲਗਦਾ ਹੈ ਕਿ ਮੀਣਾ ਸੰਗਤਾਂ ਦੇ ਘੇਰਿਆਂ ਵਿਚ ਰਵਿਦਾਸ ਜੀ ਤੋਂ ਇਲਾਵਾ ਹੋਰ ਭਗਤਾਂ ਦੀ ਸ਼ਖ਼ਸੀਅਤ ਨੂੰ ਅਹਿਮ ਸਥਾਨ ਪ੍ਰਾਪਤ ਸੀ।

# ਟਿੱਪਣੀਆਂ ਤੇ ਹਵਾਲੇ

1. ਸ. ਸ. ਅਸ਼ੋਕ, **ਪੰਜਾਬੀ ਹੱਥ ਲਿਖਤਾਂ ਦੀ ਸੂਚੀ,** ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1963, ਪੰਨਾ 232
2. **ਕਥਾ ਗੁਸਾਈ ਰਵਿਦਾਸ ਜੀ ਕੀ ਸਮਾਵਣੇ ਕੀ,** (ਸੰਪਾ. ਊਸ਼ਾ ਖੰਨਾ), ਅਸੀਮ ਪ੍ਰਕਾਸ਼ਨ, ਸ੍ਰੀ ਰਤਨ ਚੰਦ ਖੰਨਾ, ਮੂਲ ਚੰਦ ਸਟਰੀਟ, ਨੇੜੇ ਆਰੀਆ ਸਮਾਜ ਮੰਦਿਰ, ਪਟਿਆਲਾ, 1977, ਪੰਨਾ 33
3. **ਉਹੀ,** ਪੰਨਾ 34
4. **ਉਹੀ,** ਪੰਨੇ 38, 41

# ਪਾਠ

## ੴ ਸਤਿਗੁਰੂ ਪ੍ਰਸਾਦਿ ।

## ਕਥਾ ਗੁਸਾਈ ਰਵਿਦਾਸ ਜੀ ਕੀ ਸਮਾਵਣੇ ਕੀ

ਤਬ ਪਾਰਬ੍ਰਹਮ ਕੀ ਆਗਿਆ ਹੂਈ ਜਿ ਰਵਿਦਾਸ ਭਗਤਿ ਬਹੁਤੁ ਸੰਪੂਰਨ ਭਗਤਿ ਕਰੀ ਹੈ। ਰਵਿਦਾਸ ਭਗਤਿ ਕਉ ਮੇਰੇ ਪਾਸਿ ਲੇਆਵਹੁ॥ ਤਬ ਆਗਿਆ ਹੋਈ ਨਾਮੇ ਕਬੀਰ ਤ੍ਰਿਲੋਚਨ ਧੰਨੇ ਕਉ । ਜਿ ਅਬ ਤੁਮ ਜਾਹੁ ਜਾਇ ਕਰਿ ਰਵਿਦਾਸ ਕਾ ਦਰਸਨੁ ਭੀ ਕਰਿ ਆਵਹੁ ਅਰੁ ਰਵਿਦਾਸ ਕਉ ਕਹਿ ਆਵਹੁ ਜਿ ਅਜੁ ਥੀ ਇਕੀਸ ਦਿਨ ਕਉ ਤੁਮ ਕਉ ਆਗਿਆ ਸ੍ਰੀ ਠਾਕੁਰ ਜੀ ਕੀ ਹੈ। ਤੁਮ ਠਾਕੁਰ ਜੀ ਅਪੁਨੇ ਬੁਲਾਏ ਹਉ । ਰਵਿਦਾਸ ਜੀ ਇਕੀਸ ਦਿਨ ਕਉ ਹਮ ਲੇਣੇ ਆਵਹਿਗੇ ਆਗਿਆ ਹੈ। ਤਬ ਕਬੀਰ ਨਾਮਾ ਤ੍ਰਿਲੋਚਨੁ ਧੰਨਾ, ਸੈਨ ਕਉ ਠਾਕੁਰ ਕਹਾ ਜਿ ਜਾਹੁ ਤੁਮ ਰਵਿਦਾਸ ਕਾ ਦਰਸਨੁ ਕਰਹੁ ।

ਤਬ ਆਗਿਆ ਸ੍ਰੀ ਠਾਕੁਰ ਮਹਾਰਾਜ ਕੀ ਸਾਥਿ ਨਾਮਾ ਕਬੀਰੁ ਤ੍ਰਿਲੋਚਨੁ ਧੰਨਾ ਸੈਨੁ ਸਧਨਾ ਜਿ ਕੋਈ ਵਡਾ ਭਗਤੁ ਥਾ ਸੁ ਸਭਿ ਮਿਲਿ ਕਰਿ ਆਗਿਆ ਸ੍ਰੀ ਗੋਵਿਦ ਕੀ ਸਾਥੈ ਰਵਿਦਾਸ ਗੁਸਾਈ ਪਹਿ ਆਏ। ਰਵਿਦਾਸ ਗੁਸਾਈ ਕਉ ਆਗਮੁ ਹੋਇ ਜਿ ਮੇਰੇ ਪਾਹਿ ਭਗਤ ਆਵਤੇ ਹੈ। ਬਹੁਤੁ ਸੰਤੋਖਣੇ ਰਵਿਦਾਸ ਗੁਸਾਈ ਧਰਮਸਾਲਾ ਹਛੀ ਕਰਾਈ । ਜੁ ਕਿਛ ਬੈਕੁੰਠ ਕੇ ਬਿਖੇ ਬਿਛਾਵਣੇਹ ਥੇ, ਠਾਕੁਰ ਕੇ ਛਾਵਣੇ ਥੇ, ਠਾਕੁਰ ਜੀ ਕੇ ਮਹਲ ਕੇ ਜੁ ਕਛੁ ਸੁਗੰਧਹਾ ਥੀ ਠਾਕੁਰ ਕੇ ਮਹਲ ਕੀ ਸੁ ਸਭ ਗੁਸਾਈ ਰਵਿਦਾਸੁ ਊਹਾ ਜਾਇ ਧਰਮਸਾਲਾ ਬਿਖੈ ਰਾਖੀ। ਬਿਛਾਵਨੇ ਬਿਛਾਏ ਛਾਵਨੇ ਛਾਏ । ਸੁਗੰਧ ਤਾਤੇ ਲੇ ਕਰਿ ਸੀਸੇ ਝਝਰੀਆ ਤ੍ਰਿਮਾਵਲੀਆ ਅਰਗਜੇ ਸਾਥਿ ਭਰੀਆ। ਸਭਿ ਭਰਿ ਰਖੀਆ ਰਵਿਦਾਸੁ ਗੁਸਾਈ ਸਨਮੁਖੁ ਹੋਇ ਕਰਿ ਮਿਲਿਆ । ਭਗਤਾ ਨੋ ਲਗਾ ਚਰਨ ਬੰਦਨਾ ਕਰਨੇ । ਹਾ ਹਾ ਬਿਲੀਪਾਤ ਕਰਨੇ ਲਾਗਾ । ਬਲਿਹਾਰ ਜਾਈਐ ਜੀ ਆਈਐ ਜੀ । ਹਉ ਬਲਿਹਾਰ ਜਾਉ ਤੁਮਾਰੇ ਦਰਸਨ ਕਉ ਹਮਾਰੇ ਧੰਨਿ ਭਾਗ ਹਮ ਨਿਹਾਲੁ

ਹੁਏ ਜੀ। ਹਮਰੀ ਪਰਮਗਤ ਆਜੁ ਹੂਈ। ਲਗਾ ਰਵਿਦਾਸੁ ਗੁਸਾਈ ਹਾ-ਹਾ ਬਿਲੀਪਾਤ ਕਰਨੇ। ਓਇ ਰਵਿਦਾਸ ਕੰਉ ਨਿਮ੍ਰਤਾ ਅਧੀਨਤਾ ਕਰਨੇ ਲਾਗੇ, ਜੈਸਾ ਸਾਧੂਅਹ ਕਾ ਮਿਲਨਾ ਹੋਤਾ ਹੈ ਤੈਸਾ ਕਰਿ ਕਰਿ ਮਿਲੇ।

ਸਾਧਹੁ ਕਾ ਮਿਲਨਾ ਕੈਸਾ ਹੋਤਾ ਹੈ। ਸਾਧਹੁ ਕਾ ਮਿਲਨਾ ਐਸਾ ਹੋਤਾ ਹੈ ਜੁ ਓਹੁ ਉਸ ਕੰਉ ਪਰਮੇਸੁਰੁ ਕਰੀਬੂ ਹੈ। ਓਹੁ ਉਸ ਕੰਉ ਪਰਮੇਸਰੁ ਕਰੀਬੂ ਹੈ। ਜੈਸੇ ਸੇਵਕ ਠਾਕੁਰ ਕੀ ਸੇਵਾ ਨਿਮ੍ਰਤਾ ਅਧੀਨਤਾ ਕਰਤੇ ਹੈ ਤੈਸੇ ਓਹੁ ਉਸ ਕੀ ਸੇਵਾ ਕਰੈ। ਤੈਸੇ ਓਹੁ ਉਸ ਕੀ ਸੇਵਾ ਕਰੈ। ਤਉ ਉਨਾ ਮਿਲਿਆ ਤੇ ਪਰਮੇਸੁਰੁ ਖੁਸੀ ਹੋਵੈ ਹੈ। ਅਰੁ ਜੇ ਕੋਈ ਕਿਛੁ ਇਤਨੀ ਜੀ ਲਿਆਵੈ ਜਿਮੈ ਭਲਾ ਸੇਵਕੁ ਹਾ ਠਾਕੁਰ ਕਾ। ਮੈ ਉਪਰਿ ਬਹੁਤੁ ਕਿਰਪਾ ਹੈ ਠਾਕੁਰ ਕੀ। ਮੇਰੇ ਪਾਸਿ ਲੋਕ ਬਹੁਤ ਨਿਮਤੇ ਹੈ ਕਿ ਭੰਡਾਰਾ ਬਹੁਤ ਚਲਤਾ ਹੈ ਕਿ ਸਬਦ ਫੁਰਤਾ ਹੈ ਕਿ ਗਿਆਨੁ ਬਖਿਆਨੁ ਜਾਨਤਾ ਹੰਉ ਤਾ ਓਹੁ ਕੈਸਾ ਜਲਿ ਜਾਤਾ ਹੈ। ਜੈਸਾ ਕਿਰਮਚੀ ਪਟੁ ਲਾਲੁ ਸੁਪੇਦ ਭਾਤਿ ਭਾਤਿ ਕਾ, ਰੰਗ ਰੰਗ ਕਾ ਅਗਿ ਮਹਿ ਆਇਆ ਜਲਿ ਸੁਆਹ ਹੋਇ ਜਾਤਾ ਹੈ ਤੈਸੇ ਹੀ ਉਸ ਕਾ ਦੇਹੁ ਗੁਣੁ ਭਗਤਿ ਸਾਰੀ ਕੀਨੀ ਜਲਿ ਜਾਇ ਹੈ। ਸਾਧ ਜੁ ਮਿਲਤੇ ਹੈ ਸਾਧਕ ਉਸੁ ਅਹੰਕਰਣ ਛੋਡਿ ਕਰਿ ਮਿਲਤੇ ਹੈ। ਜੇ ਸਾਧ ਕੰਉ ਸਾਧੂ ਮਿਲੈ ਤਉ ਈਵੈ ਮਿਲੈ ਨਾਤਰ ਨਾ ਮਿਲੈ।

ਜਿਸ ਸਾਧ ਮਹਿ ਨਿਮ੍ਰਤਾ ਬਹੁਤੁ ਹੈ ਅਰੁ ਗਰੀਬੀ ਕੇ ਘਰਿ ਰਹਤਾ ਹੈ। **ਸਦਾ ਸ੍ਰਬਦਾ** ਉਸੁ ਅਹੰਕਰਣ ਵਾਲੇ ਭੇਖਧਾਰੀਐ ਸੰਨਿਆਸੀ ਕੰਉ ਓਹ ਖਾਇ ਜਾਤਾ ਹੈ॥ ਸਾਧ ਕੰਉ ਸੋਈ ਮਿਲੈ ਜਿ ਮਰਿ ਕਰਿ ਮਿਲੈ। ਤਉ ਜੀਵਿਆ ਆਵੈ ਅਰੁ ਜੇ ਜੀਵਤਾ ਮਿਲੇ ਤਉ ਮਰਿ ਜਾਵੈ। ਭਗਤੁ ਹੋਵਣਾ ਸਹਲੁ ਹੈ। ਸਾਧੁ ਹੋਵਣਾ ਕਠਨੁ ਹੈ। ਸਾਧ ਕੰਉ ਮਿਲਣਾ ਕਠਨੁ ਹੈ। ਐ ਕੇ ਸਾਧ ਥੀ ਫਲੁ ਪਾਵੈ ਆਣੁ। ਐਕੇ ਗਰੀਬੀ ਮਹਿ ਹੋਇ ਸੁ ਜਾਣੁ॥ ਅਵਰ ਕਾ ਕਾਮੁ ਨਾਹੀ। ਭਗਤਾ ਕਾ ਨ ਪੰਡਿਤਾ ਕਾ ਨ ਕਬੀਸਰ ਕਾ ਨ ਖੋਜੀ ਕਾ ਨ ਬਾਦੀ ਕਾ ਅਵਰ ਕੋਈ ਸਾਧ ਤੇ ਬਖਸ ਨਾ ਹੀ ਲੇਤਾ।

ਗਰੀਬੀ ਬਿਨਾ ਕਬੀਰ ਨਾਮੇ ਤ੍ਰਿਲੋਚਨ ਧੰਨੇ ਸੈਨ ਸਧਨੇ ਰਵਿਦਾਸ ਸਭਿ ਨਿਮਰਤਾ ਅਧੀਨਤਾ ਮਹਿ ਹੋਇ ਕਰਿ ਮਿਲੇ। ਗੋਸਟ ਲਾਗੇ ਕਰਨੇ ਕਬੀਰ ਨਾਮੇ ਧੰਨੇ ਤ੍ਰਿਲੋਚਨ ਇਨਹੁ ਕੇ ਜੀ ਥੀ ਜਿ ਹਮਿ ਰਵਿਦਾਸ ਕਉ ਠਾਕੁਰ ਕੇ ਮਹਲ ਕੀਆ ਬਾਤਾ ਸੁਨਾਵਹਿਗੇ। ਰਵਿਦਾਸੁ ਸੁਨੈਗਾ ਖੁਸੀ

ਹੋਇਗਾ ਹਮ ਊਪਰਿ । ਹਮ ਭੀ ਨਿਹਾਲੁ ਹੋਵਹਿਗੇ । ਜਦਿ ਓਇ ਦੇਖਹਿ ਭਗਤ ਸਾਧ ਜਨ ਤਾ ਜਿ ਕਿਛੁ ਠਾਕੁਰ ਕੀ ਝਝਰੀ ਗਗਰੀ ਪਾਨੀ ਕੀ ਥੀ ਸੁ ਉਹੀ ਹੈ । ਜੇ ਠਾਕੁਰ ਕੀ ਤ੍ਰਿਮਾਵਲੀ ਪਾਨੀ ਪੀਨੇ ਕੀ ਥੀ ਓਹੀ ਤ੍ਰਿਮਾਵਲੀ ਓਹੀ ਸਿਹਜਾ ਠਾਕੁਰ ਕੀ ਹੈ । ਓਹੀ ਪਉਐ ਠਾਕੁਰ ਕੇ । ਓਹੀ ਧੋਤੀਆ ਹੈ । ਜਿਤਨੀ ਠਾਕੁਰ ਕੀ ਆਰਭਟੀ ਬੈਕੁੰਠ ਕੇ ਬਿਖੇ ਦੇਖੀ ਥੀ ਓਹ ਭੀ ਰਵਿਦਾਸ ਪਾਹਿ ਹੈ । ਓਇ ਭਗਤ ਹੈਰਾਨ ਹੋਇ ਗਏ । ਓਇ ਨ ਪੂਛਿ ਸਕੇਹਿ । ਜੁ ਏ ਬਸਤ੍ਰ ਠਾਕੁਰ ਕੇ ਹੈ । ਏ ਬਸਤ੍ਰ ਠਾਕੁਰ ਕੇ ਮਹਲ ਕੇ ਬੈਕੁੰਠ ਬਿਖੇ ਹਮਿ ਛੋਡੇ ਥੇ । ਏਹ ਕੋਈ ਲੇ ਆਇਆ ਹੈ ? ਕੇ ਰਵਿਦਾਸ ਆਲੇ ਹੈ ? ਕੇ ਰਵਿਦਾਸ ਕੰਉ ਠਾਕੁਰ ਪਠਾਏ ਹੈ ? ਕਿ ਉਨ ਹੀ ਜੈਸੇ ਇਨਹੁ ਕਰਾਏ ਹੈ ? ਕਿ ਈਹਾ ਹੀ ਠਾਕੁਰ ਰਹਤਾ ਹੈ ? ਕਿ ਹਮਿ ਭੁਲੇ ਹੈ ? ਕਿ ਏ ਬਸਤ੍ਰ ਸ੍ਰੀ ਠਾਕੁਰ ਕੇ ਹੈ ? ਧੋਤੀਆ ਅਗਉਛੇ ਤੇ ਲੈ ਕਰਿ ਸਿ ਏਹੁ ਕਿਆ ਹੋਤਾ ਹੈ ?

ਜੇ ਰਵਿਦਾਸੁ ਕਹੈ ਜਿ ਇਸੁ ਸਿਹਜਾ ਊਪਰਿ ਬੈਠਹੁ ਜੀ ਤਉ ਏਹਿ ਕਹੈ ਹਾਂ ਜੀ ਨਾਂ ਜੀ ਏਹੁ ਤਉ ਸਿਹਜਾ ਠਾਕੁਰ ਜੀ ਕੀ ਹੈ ? ਹਮਾਰੇ ਬੁਤੇ ਨਾਹੀ ਬੈਠਾ ਜਾਤਾ । ਜੇ ਰਵਿਦਾਸੁ ਕਹੈ ਜਿ ਜੀ ਪੈਰ ਧੁਵਾਈਆਹੀ ਤਉ ਏਹ ਕਹਹਿ ਨਾਂ ਜੀ ਏਹ ਤਉ ਤਾਬਹੜਾ ਠਾਕੁਰ ਚਰਨ ਪਖਾਲਨ ਕਾ ਹੈ । ਜੇ ਬਸਤ੍ਰ ਓਨ ਕਾ ਉਧਰਿ ਰਾਖੀਐ । ਸੋਈ ਕਹੈ ਜਿ ਏ ਬਸਤ੍ਰਏ ਪਰਾਏ । ਜਿਤਨਾ ਕਿਛੁ ਸਭੁ ਠਾਕੁਰ ਕਾ ਹੈ । ਹਮਾਰੇ ਬੁਤੇ ਛੁਇਆ ਨਾਹੀ ਜਾਤਾ । ਜਬ ਤੇ ਠਾਕੁਰ ਕੇ ਮਹਲ ਮਹਿ ਥੀ ਸਭ ਓਈ ਬਾਤਾ ਰਵਿਦਾਸ ਕੇ ਦੇਖੀਆ ॥ ਭਗਤਹੁ ਕਹਾ ਜਿ ਹਮ ਕਿਆ ਰਵਿਦਾਸ ਸਿਉ ਬਾਤਾ ਕਰਹਿ ਠਾਕੁਰ ਈਹਾ ਹੀ ਬਸਤੇ ਹੈ ॥ ਏਹ ਆਰਭਟੀ ਸਭ ਠਾਕੁਰ ਕੀ ਹੈ ।

ਭਗਤਾ ਕਹਾ ਜਿ ਧੰਨਿ ਗੋਬਿੰਦ ਧੰਨਿ ਗੋਬਿੰਦ ਘਰੀ ਦੁਇ ਚਾਰਿ ਗੋਬਿੰਦ ਬਖਿਆਨੁ ਕੀਆ ਕਰਿ ਗੁਸਾਈ ਨਾਮੇ ਕਬੀਰ ਕਹਾ ਜਿਜੀ ਕਿਛੁ ਏਕ ਆਗਿਆ ਹੈ ਸ੍ਰੀ ਠਾਕੁਰ ਜੀ ਕੀ । ਤੁਮ ਕਉ ਹਮ ਉਹਾ ਆਗਿਆ ਕਹਨੇ ਆਏ ਹੈ । ਤਬ ਰਵਿਦਾਸ ਕਹਾ ਜਿਜੀ ਭਲਾ ਹੋਵੇ ਕਹੀਐ ਜੀ। ਜਿ ਕਿਛੁ ਸ੍ਰੀ ਦੈਆਲ ਕੀ ਆਗਿਆ ਹੈ ਸੁ ਮੇਰੇ ਮਾਥੇ ਪਰਿ ਕਹੀਐ । ਤਬ ਭਗਤਹੁ ਕਹਿਆ ਜਿਜੀ ਤੁਮ ਕਉ ਆਗਿਆ ਹੈ । ਤੁਮ ਠਾਕੁਰ ਬੁਲਾਏ ਹੋ ਜਿ ਮੇਰੇ ਪਾਹਿ ਆਵਹੁ । ਇਕੀਸ ਦਿਨ ਟੋਕਾ ਹੈ । ਬਹੁਰਿ ਇਕੀਸ ਦਿਨ ਕੰਉ ਤੁਮ ਆਏ ਚਾਹੀ ਤੋਹਾ ॥ ਹਮ ਕੰਉ ਆਗਿਆ ਥੀ

ਜਿ ਜਾਇ ਰਵਿਦਾਸ ਕਾ ਦਰਸਨੁ ਕਰਿ ਆਵਹੁ ਅਰੁ ਆਗਿਆ ਕੀ ਬਾਤ ਕਹਿ ਆਵਹੁ॥ ਰਵਿਦਾਸ ਇਕੀਸ ਦਿਨਾ ਵਿਚਿ ਆਵਣਾ। ਤਬ ਰਵਿਦਾਸ ਗੁਸਾਈ ਕਹਾ ਜਿ ਏਹ ਆਗਿਆ ਮੇਰੇ ਮਾਥੇ ਊਪਰਿ। ਭਲਾ ਹੋਵੇ ਪਰੁ ਜੀ ਏਕ ਦਖਨਾ ਮੇਰੇ ਤਾਈ ਦਾਨੁ ਤੁਮ ਦੇਹੁ। ਤਬ ਭਗਤਹੁ ਕਹਾ ਜਿਸਾ ਕਹਾ ਹੈ। ਬਸਤੁ ਜੁ ਤੁਮ ਪਹਿ ਨਾਹੀ ਅਰੁ ਹਮ ਦੇਹਿ। ਤਬ ਰਵਿਦਾਸ ਗੁਸਾਈ ਕਹਾ ਜਿਜੀ ਅੰਤਿ ਕੀ ਬੇਰ ਤੁਮ ਕਿਰਪਾ ਕਰਨੀ। ਕੈਹ ਜੀ ਤੇਰੇ ਪਹਿ ਠਾਕੁਰ ਜੀ ਆਪਿ ਆਵਹਿਗੇ। ਤਬ ਰਵਿਦਾਸ ਗੁਸਾਈ ਕਹਾ ਜਿ ਬਲਿਹਾਰੀ ਠਾਕੁਰ ਜੁ ਹੈ ਸੁ ਈਹਾ ਹੀ ਹੈ। ਸਾਧ ਧੂੜਿ ਜੁ ਹੈ ਸੁ ਈਹਾ ਹੀ ਹੈ। ਗਿਆਨਿ ਕਰਿ ਕਰਿ ਕਿਆ ਜੁ ਠਾਕੁਰ ਸਬਨਹੁ ਕੇ ਸਾਥਿ ਬਸਤਾ ਹੈ। ਅਰੁ ਸਾ ਵਿਧਾਨੁ ਕਰਿ ਕਰਿ ਕਿਆ ਜੁ ਜਿਸ ਕੀ ਪ੍ਰੀਤਿ ਠਾਕੁਰ ਸਿਉ ਲਗੀ ਹੈ ਤਿਸੁ ਸਾਥਿ ਸਾਵਧਾਨੁ ਬਸਤਾ ਹੈ। ਰਵਿਦਾਸ ਗੁਸਾਈ ਬਾਨੀ ਬੋਲਿ ਉਹਾ॥ ਮੇਰੀ ਪ੍ਰੀਤਿ ਗੋਵਿੰਦ ਸਿਉ ਜਿ ਨਿ ਘਟੈ॥ ਮੈ ਤੋ ਮੋਲਿ ਮਹਗੇ ਲਈ ਜੀਆ ਸਾਟੈ॥ ਰਹਾਉ॥ ਚਿਤਿ ਸਿਮਰਨੁ ਕਰਉ ਨੈਨ ਆਲੋਵਉ ਸ੍ਰਵਨਮ ਬਾਨੀ ਰਿਦੇ ਪੂਰਿ ਰਾਖਉ॥ ਮਨੁ ਕਰਉ ਮਧੁਪੁਰੀ ਹਰਿ ਕੇ ਚਰਨ ਹਿਰਦੇ ਧਰਉ ਰਾਮ ਨਾਮ ਰਸਨਾ ਜਪਉ ॥੧॥

ਤਬ ਕਬੀਰ ਨਾਮੇ ਸੈਨ ਸਧਨੇ ਤ੍ਰਿਲੋਚਨ ਧੰਨੇ ਕਹਾ ਜਿ ਰਵਿਦਾਸ ਗੁਸਾਈ ਜੀ ਤੁਮ ਅਰੁ ਠਾਕੁਰ ਮਹਿ ਭੇਦੁ ਕਿਛੁ ਨਾਹੀ। ਹਮ ਕੋ ਕੀਟ ਨੀਚ ਹਮਰੀ ਕਹਾ ਚਲੀ ਹੈ। ਜਿ ਤੁਮ ਹੀ ਠਾਕੁਰ ਹੋ॥ ਤਬ ਰਵਿਦਾਸ ਗੁਸਾਈ ਕਹਾ ਜਿ ਗੁਸਾਈ ਜਿ ਹੈ ਤਉ ਇਵ ਹੀ ਜਿਉ ਤੁਮ ਕਹਉ ਤਿਵਹੀ ਪਣ ਜੀ ਬਿਨਾ ਸਾਧ ਥੀ ਭਗਤਿ ਥੀਮ ਨਾਹੀ ਹੋਇ ਆਵਤੀ॥

ਸਾਧ ਸੰਗਤਿ ਬਿਨਾ ਭਉ ਨਹੀ ਉਪਜੈ ਭਉ ਬਿਨੁ ਭਗਤਿ ਨਹੀ ਹੋਇ ਤੇਰੀ॥ ਕਹੈ ਰਵਿਦਾਸੁ ਇਕ ਬੇਨਤੀ ਹਰਿ ਸੋ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੧॥

ਤਬ ਰਵਿਦਾਸ ਗੁਸਾਈ ਕਹਿਆ ਜਿਜੀ ਬਿਨਾ ਸਾਧ ਕੀ ਸੰਗਤਿ ਤੇ ਪ੍ਰੀਤਿ ਭਾਵਨੀ ਭਗਤਿ ਕੀ ਨਾਹੀ ਹੋਤੀ। ਤੁਮਹੁ ਏ ਕਿਰਪਾ ਕਰਿ ਕਰਿ ਅੰਤਿ ਕੀ ਬੇਰ ਆਵਣਾ॥ ਤਬ ਭਗਤਹੁ ਕਹਾ ਕਹੈ ਜੀ ਅਵਸਿ॥

ਤਬ ਨਾਮਾ ਕਬੀਰੁ ਤ੍ਰਿਲੋਚਨੁ ਜਿ ਕੋਈ ਭਗਤੁ ਥਾ ਆਇਆ ਸਭਿ ਬਿਦਾ ਹੁਏ॥ ਤਬ ਰਵਿਦਾਸ ਗੁਸਾਈ ਜਿ ਕੋਈ ਸੇਵਕੁ ਲੋਕੁ ਥਾ ਸਭ ਬੁਲਾਇਆ ਬੁਲਾਇ ਕਰਿ ਕਹਾ ਜਿਬ ਚਾਹਉ ਚਲਤਾ। ਹਉ ਠਾਕੁਰ ਕੀ ਆਗਿਆ ਆਈ ਹੈ। ਹਉ ਠਾਕੁਰ ਪਹਿ ਜਾਤਾ ਹਉ। ਤੁਮ ਜਿ ਕੋਈ

ਹਉ ਸੁ ਆਇ ਰਾਮੁ ਜਸੁ ਕਰੀਅਹੁ । ਅਜੁ ਥੀ ਇਕੀਸਵੇ ਦਿਨਿ ਹਮ ਸਮਾਇ ਜਾਹਗੇ । ਜਦਿ ਉਂਨੀਸ ਦਿਨ ਬੀਤੇ ਅਰੁ ਬੀਸ ਦਿਨ ਭਏ ਤਬ ਰਵਿਦਾਸ ਗੁਸਾਈ ਪਹਿ ਜਿ ਕੋਈ ਲੋਕੁ ਥਾ ਸੁ ਆਇਆ । ਹਿੰਦੂ ਤੁਰਕੁ ਖਤ੍ਰੀ ਬ੍ਰਹਮਨੁ ਸੂਦੂ ਬੰਸੁ ਜਿ ਕੋਈ ਚਹੁ ਬਰਨਾ ਮਹਿ ਥਾ ਸਭ ਆਇ ਚਰਨੀ ਲਾਗਾ । ਸਭਨਹੁ ਕੰਉ ਅਸੀਰਬਾਦੁ ਦੀਆ । ਸਭਨਹੁ ਕੰਉ ਕਹਿਆ ਜਿ ਪਰਮੇਸਰੁ ਤੁਮਾਰਾ ਭਲਾ ਕਰੇਗਾ । ਜਿ ਕੋਈ ਥਾ-ਸੁ ਸਭੁ ਕੋਈ ਲਗਾ ਸਿਮਰਨੁ ਕਰਨ ਜਿ ਕੋਈ ਜੋਗੀ ਸਨਿਆਸੀ, ਬ੍ਰਹਮਚਾਰੀ ਥਾ ਤਪਾ ਰਖੀਸਰੁ ਮੁਨੀਸਰੁ ਨਾਗਾ ਡਿਗੰਬਰੁ ਦੂਧਾਧਾਰੀ ਤਪਸੀ ਬੈਸਨਉ ਜਿ ਕੋਈ ਕੀਰਤਨੀਆ, ਭਗਤੀਆ, ਪੰਡਿਤੁ, ਖਵਾਨਿਨੁਖਾਨੁ ਉਤਮ ਜਨਮ, ਨੀਚ ਜਨਮ, ਰਾਉ ਰੰਕ ਜਿ ਕੋਈ ਥਾ ਸਭ ਆਇ ਕਰਿ ਲਗਾ ਸਿਮਰਨੁ ਕਰਨ ਜਿ ਰਵਿਦਾਸੁ ਭਗਤੁ ਅਜੁ ਸਮਾਵੰਤੇ ਹੈ ।

ਜਦਿ ਇਕਸਵੇ ਦਿਨ ਕਾ ਪ੍ਰਾਤ ਸਮੋ ਹੋਆ । ਸੂਰਜ ਥੀ ਆਗੇ ਏਕ ਘੜੀ ਤਿਤੁ ਸਮੋ ਸਿਮਰਨੁ ਕੀਰਤਨੁ ਕਰਤੇ ਇਸਨਾਨੁ ਕਰਿ ਕੈ ਤਿਲਕੁ ਦੇ ਕਰਿ ਬੈਸਨਉ ਬਸਤ੍ਰ ਓਢਿ ਕਰਿ ਕੁਸਾ ਬਿਛਾਇ ਕਰਿ ਊਪਰਿ ਊਪਰਿ ਬਸਤ੍ਰ ਖੀਰੋਗਤ ਬਿਛਾਇ ਕਰਿ ਖੀਰੋਦਕ ਕੀ ਚਾਦਰ ਓਢਿ ਕਰਿ ਲੋਗਨ ਕੰਉ ਪਗਹੁ ਬਾਹਿ ਕਰਿ ਸੇਵਕਹੁ ਕੰਉ ਕਿਰਪਾ ਕਰਿ ਲੋਗਨ ਸਿਉ ਰਾਮ ਰਾਮ ਕਰਿ ਕਰਿ ਧਿਆਨਿ ਸਮੋ ਬੈਠਾ ਗੁਸਾਈ ਰਵਿਦਾਸੁ । ਤਬ ਠਾਕੁਰ ਜੀ ਬੇਬਾਨ ਸੁਖਾਸਨ ਲੇ ਕਰਿ ਭਗਤ ਜਿਤਨੇ ਥੇ ਸਭਿ ਇਕਤ੍ਰ ਹੋਇ ਸਾਥ ਠਾਕੁਰ ਜੀ ਕੇ ਅਨਾਹਦ ਸਬਦ ਵਜਤੇ ਸਾਥਿ ਸ੍ਰੀ ਠਾਕੁਰ ਜੀ ਰਵਿਦਾਸ ਕਉ ਲੇਣੇ ਆਏ ॥ ਸਾਰੇ ਨਗਰੁ ਮਹਿ ਘਨਘੋਰ ਵਾਜਤ੍ਰਹੁਕੀ ਹੋਈ ਗਈ। ਜਾਣੀਐ ਕਿਛੁ ਨਾਹੀ ਜਿ ਕਉਨ ਰੂਪ ਠਾਕੁਰ ਕੇ ਬਨੇ ਹੈ । ਤਬ ਠਾਕੁਰ ਜੀ ਆਏ । ਤਬ ਰਵਿਦਾਸ ਗੁਸਾਈ ਉਠਿ ਠਾਢੇ ਭਏ ਜਿ ਆਇਐ ਜੀ ਆਈਐ ਸ੍ਰੀ ਨਾਥ ਦੈਆਲ ਤ੍ਰਿਗੁਣਨਾਥ ਸਬਲਦੇਵ ਮਨ ਕਾਮਨਾ ਸਿਧਿ ਘਟਿ ਘਟਿ ਵਾਸੀ ਸ੍ਰਬ ਜੀਅਹੁ ਰਖਿਆ ਕਰਣ ਪ੍ਰਥਵੀ ਧਰਣ ਖੰਡ ਬ੍ਰਹਮੰਡ ਕੇ ਨਾਇਕ ਦੀਨ ਦੁਖ ਭੰਜਨ ਦੀਨ ਬੰਧਵ ਦੀਨ ਦੈਆਲ ਪਤਿਤ ਉਧਾਰੁ ਗਰਬ ਪਰਹਾਰੀ ਗਰੀਬ ਨਿਵਾਜ ਸ੍ਰੀ ਨਿਰੰਜਨ ਨਿਰੰਕਾਰ ॥

ਬਲਿ ਬਲਿ ਜਾਉ ਰਮਈਐ ਕਾਰਨੇ ॥ ਚਰਨ ਕਵਲ ਅਨੂਪੁ ਬਲਿ ਬਲਿ ਜਾਉ ਰਮਈਐ ਕਾਰਨੇ ॥ ਰਹਾਉ ॥ ਹਮ ਸਰਿ ਦੀਨ ਦੈਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥ ਬਚਨੀ ਤੋਰ ਮੋਰ ਮਨੁ ਮਨਿਆ ਜਨ ਕਉ ਪੂਰਨੁ ਕੀਜੈ ॥੧॥ ਇਤਨੇ ਜਨਮ ਬਿਛਰੇ ਮੇਰੇ ਸੁਆਮੀ ਏਹੁ

ਜਨਮੁ ਤਿਹਾਰੇ ਲੇਖੇ ॥ ਕਹੈ ਰਵਿਦਾਸੁ ਆਸ ਲਾਗਿ ਜੀਵਉ ਚਿਰੁ ਭੈਆ ਦਰਸਨੁ ਦੇਖੈ ॥੨॥੨॥੧॥

ਤਬ ਸਾਵਧਾਨ ਠਾਕੁਰ ਜੀ ਰਵਿਦਾਸ ਪਹਿ ਆਏ । ਰਵਿਦਾਸ ਕਉ ਸੁਖਾਸਨ ਚਰਾਇ ਕਰਿ ਲੈ ਬੈਕੁੰਠ ਕਉ ਸਿਧਾਰੇ । ਨਿਰਗੁਨ ਮਹਿ ਲੇ ਚੜੇ ਸ੍ਰੀ ਠਾਕੁਰ ਜੀ ਰਵਿਦਾਸ ਕੰਉ ।

ਪੀਛੈ ਲੋਗਹੁ ਕਹਾ ਜਿ ਭਾਈ ਪ੍ਰਾਤ ਸਮੇਂ ਗੁਸਾਈ ਰਵਿਦਾਸੁ ਇਸਨਾਨੁ ਕਰਿ ਕਰਿ ਗੋਬਿੰਦ ਸਿਮਰਨੁ ਕਰਿ ਕਰਿ ਲੋਗਨ ਸਿਉ ਰਾਮ ਰਾਮ ਕਰਿ ਕਰਿ ਸਮਾਇ ਗਏ । ਹਾ-ਹਾ ਰਵਿਦਾਸ ਭਲਾ ਭਗਤੁ ਥਾ । ਬਡਾ ਭਗਤੁ ਥਾ । ਕੋਈ ਕਹੈ ਬੈਸਨਉ ਥਾ । ਕੋਈ ਕਹੈ ਪਰਮੇਸੁਰ ਕਾ ਰੂਪ ਥਾ । ਹਿੰਦੂ ਕਹਹਿ ਜਿ ਰਵਿਦਾਸ ਕੀ ਦੇਹੀ ਜਲਾਵਹਿ ਮੁਸਲਮਾਨ ਕਹਹਿ ਜਿ ਦਬਹਿ। ਨਾ ਕਿਸੀ ਦੇਖਾ ਨ ਜਾਤਾ ਨ ਕੋਈ ਆਵਤਾ ॥ ਮੁਸਲਮਾਨ ਦੇਖਹਿ ਤਾ ਕਿਛੁ ਨਾਹੀ ਜਉ ਹਿੰਦੂ ਦੇਖਹਿ ਤਉ ਕਿਛੁ ਨਾਹੀ ਕਿਆ ਦਬੀਐ ਅਰੁ ਕਿਆ ਜਲਾਈਐ । ਦੇਹੀ ਭੀ ਅਦ੍ਰਿਸਟ ਹੋਇ ਗਈ । ਮੁਸਲਮਾਨ ਅਲਾਹੁ ਅਲਾਹੁ ਕੀਆ । ਹਿੰਦੂਆਹ ਰਾਮ ਰਾਮ ਕੀਆ । ਸਭਿ ਉਠਿ ਘਰਿ ਆਏ। ਜਿਤਨਾ ਕੋਈ ਥਾ ਲੋਕੁ ਸਭਿ ਕਹਿ ਉਠੇ ਧੰਨਿ ਧੰਨਿ ਰਵਿਦਾਸੁ ਧੰਨਿ ਰਵਿਦਾਸੁ ਧੰਨੁ ਧੰਨੁ ॥੧॥੦੦੦॥ ਬੋਲਹੁ ਰਾਮ ਬੋਲਹੁ ਰਾਮ ਰਾਮ ॥

# ਰਾਘਵਦਾਸ, ਭਗਤਮਾਲ, 1660 ਈ.

ਰਾਘੋਦਾਸ/ਰਾਘਵਦਾਸ ਦਾਦੂ ਪੰਥ ਦੇ ਸੰਤ ਹਰਿਦਾਸ ਦੇ ਚੇਲੇ ਸਨ[1]। ਨਾਭਾ ਦਾਸ ਦੀ ਭਗਤਮਾਲ ਇਨ੍ਹਾਂ ਦੀ ਰਚਨਾ ਦੀ ਪ੍ਰੇਰਣਾ ਸਰੋਤ ਜਾਪਦੀ ਹੈ। ਇਹ ਰਚਨਾ ਰਾਜਸਥਾਨ ਪ੍ਰਾਚਯ ਵਿਦਿਆ ਸ਼ੋਧ ਸੰਸਥਾਨ ਨੇ ਪ੍ਰਕਾਸ਼ਿਤ ਕੀਤੀ ਹੈ। ਇਸ ਵਿਚ ਪਹਿਲੇ ਤਿੰਨ ਜੁਗਾਂ ਦੇ ਭਗਤਾਂ, ਅਵਤਾਰਾਂ, ਰਾਜ ਰਿਸ਼ੀਆਂ, ਪਤਿਬ੍ਰਤ ਔਰਤਾਂ, ਬ੍ਰਹਮ ਰਿਸ਼ੀਆਂ, ਗ੍ਰਹਿਆਂ, ਨੱਛਤਰਾਂ, ਪੰਛੀ ਭਗਤਾਂ, ਸਿਮ੍ਰਿਤੀਆਂ, ਪੁਰਾਣਾਂ, ਸਤ ਦੀਪਾਂ, ਨੌ ਖੰਡਾਂ ਆਦਿ ਦੇ ਵਰਣਨ ਤੋਂ ਇਲਾਵਾ ਕਲਿਜੁਗ ਦੇ ਭਗਤਾਂ ਦਾ ਉਲੇਖ ਵੀ ਮਿਲਦਾ ਹੈ। ਰਾਮਾਨੰਦ ਦੇ ਸ਼ਿਸ਼ਾਂ, ਵਿਸ਼ਨੂ ਸਵਾਮੀ ਸੰਪ੍ਰਦਾਇ ਦੇ ਸੰਤਾਂ, ਮਾਧਵਾ-ਚਾਰੀਆ ਸੰਪ੍ਰਦਾਇ, ਨਿੰਬਾਰਕ ਸੰਪ੍ਰਦਾਇ, ਨਉ ਨਾਥਾਂ, ਚਤੁਰ ਪੰਥ (ਨਾਨਕ, ਕਬੀਰ, ਦਾਦੂ, ਨਿਰੰਜਨੀ), ਆਦਿ ਬਾਰੇ ਵਿਸਤ੍ਰਿਤ ਜਾਣਕਾਰੀ ਇਸ ਰਚਨਾ ਵਿਚ ਮਿਲਦੀ ਹੈ। ਇਹ ਨਾਭਾ ਦਾਸ ਦੀ ਭਗਤ ਮਾਲ ਤੋਂ ਕਿਤੇ ਵੱਡੀ ਹੈ। ਇਸ ਦੇ ਕਰਤਾ ਦਾ ਨਜ਼ਰੀਆ ਨਾਭਾ ਦਾਸ ਤੋਂ ਉਲਟ ਵੈਸ਼ਣਵ ਭਗਤਾਂ ਤਕ ਹੀ ਸੀਮਤ ਨਹੀਂ, ਸਗੋਂ ਜ਼ਿਆਦਾ ਉਦਾਰ ਤੇ ਵਿਸ਼ਾਲ ਹੈ।

ਇਸ ਦਾ ਰਚਨਾ ਕਾਲ 1717 ਬਿ. ਮੰਨਿਆ ਗਿਆ ਹੈ[2]। ਇਸ ਰਚਨਾ ਕਾਲ ਨੂੰ ਦਾਦੂ ਪੰਥੀ ਸੰਤ ਮੰਗਲ ਦਾਸ ਵੀ ਮੰਨਦੇ ਹਨ[3]। ਇਸ ਦੇ 555 ਛੰਦ ਹਨ। ਇਸ ਦੀਆਂ ਹੱਥ ਲਿਖਤਾਂ ਜੋਧ ਪੁਰ ਨੰ. 11644 (1787 ਬਿ.) 28000 (1904), 31071 (1904 ਬਿ.), ਆਦਿ ਹਨ।

ਇਸ ਵਿਚਲੀ, ਵੈਸ਼ਣਵ ਮਤ ਦੀਆਂ ਸੰਪ੍ਰਦਾਵਾਂ ਵਾਲੀ ਸਾਮਗਰੀ ਜ਼ਿਆਦਾਤਰ ਨਾਭਾਦਾਸ ਨਾਲ ਮੇਲ ਖਾਂਦੀ ਹੈ ਪਰ ਚਤੁਰ ਪੰਥ ਬਾਰੇ ਇਸ ਵਿਚ ਵਧੇਰੇ ਵਿਸਤਾਰ ਹੈ।

ਸਧਨਾ ਜੀ ਬਾਰੇ ਇਸ ਦੀ ਜਾਣਕਾਰੀ ਨਾਭਾਦਾਸ ਨਾਲ ਮੇਲ ਖਾਂਦੀ ਹੈ। ਦਸਿਆ ਗਿਆ ਹੈ ਕਿ ਇਹ ਭਗਤ-ਸੰਸਾਰ ਸਲਿਤ ਨਿਸਤਾਰਨੇ, ਨਵਕਾ ਯੇ ਜਨ ਜਾਨਿਯੌ[4]।

# ਟਿੱਪਣੀਆਂ ਤੇ ਹਵਾਲੇ

1. ਰਾਘੋਦਾਸ, ਭਗਤ ਮਾਲ, ਛੰਦ 548, ਪੰਨਾ 245
2. ਉਹੀ, ਛੰਦ 19, ਪੰਨਾ 246
3. ਲਾਲਤਾ ਪ੍ਰਸਾਦ ਦੁਬੇ, ਹਿੰਦੀ ਭਕਤ ਵਾਰਤਾ ਸਾਹਿਤਯ, ਪੰਨਾ 93
4. ਰਾਘੋਦਾਸ, ਭਗਤਮਾਲ, ਪੰਨਾ 120

# ਪਾਠ

120
ਜਾਪੇ/ ਸੰਸਾਰ ਸਲਿਤ ਨਿਸਤਾਰਨੇ, ਨਵਕਾ ਯੇ ਜਨ ਜਾਨਿਯੌਂ ।
ਤਿਲੋਚਨ ਹਰਿਨਾਭ ਧੀਰ, ਆਧਾਰੂ ਸੋਝਾ ।
ਸੀਵਾਂ ਸਧਨਾ ਆਸਾਧਰ, ਡੂੰਗਰ ਗੁਣ ਗੋਝਾ ।
ਕਾਸੀਸਵਰ ਅਵਧੂਤ, ਨੀਰਦਯੌ ਰਾਜ ਪਦਾਰਥ ।
ਊਦਾਂ ਸੋਭੂ ਪਦਮ, ਕ੍ਰਿਸ਼ਣ ਕਿੰਕਰ ਪਰਸਵਾਰਥ ।
ਬਿਮਲਾਨੰਦ ਰਾਘੋ ਕਹੈ, ਰਾਮਦਾਸ ਪਰਮਾਂਨਿਯੌਂ ।
ਸੰਸਾਰ ਸਲਿਤ ਨਿਸਤਾਰਨੇ, ਨਵਕਾ ਯੇ ਜਨ ਜਾਨਿਯੌਂ ।-੨੩੮

# ਮਲੂਕਦਾਸ, ਗਯਾਨ ਬੋਧ ਤੇ ਭਗਤ ਵਛਲ (1682 ਈ. ਤੋਂ ਪੂਰਬ)

ਮਲੂਕਦਾਸ ਦਾ ਜਨਮ ਵੈਸਾਖ ਵਦੀ 5, 1631 ਬਿ. ਨੂੰ ਕੜਾ, ਇਲਾਹਾਬਾਦ ਜਿਲਾ ਵਿਚ ਹੋਇਆ[1]। ਮਧੁਰਾ ਦਾਸ ਦੀ ਪਰਚਈ ਅਨੁਸਾਰ ਇਨ੍ਹਾਂ ਦਾ ਪਿਤਾ ਜਠਰ ਮੱਲ ਸੀ। ਇਨ੍ਹਾਂ ਦੇ ਪਿਤਾ ਸੁੰਦਰਦਾਸ ਕੱਕੜ ਖਤਰੀ ਸਨ। ਇਨ੍ਹਾਂ ਦੇ ਦੀਖਿਆ ਗੁਰੂ ਮੁਗਰ ਸਵਾਮੀ ਸਨ।

ਇਨ੍ਹਾਂ ਨੇ ਜਗਨਨਾਥ ਪੁਰੀ, ਪੁਰਸੋਤਮ ਖੇਤਰ, ਕਾਲਪੀ, ਦਿਲੀ ਦੀ ਯਾਤਰਾ ਕੀਤੀ। ਅਖੀਰ 1739 ਬਿ. ਵਿਚ ਕੜਾ ਵਿਚ ਹੀ ਰਹਿੰਦਿਆਂ ਸੁਰਗਵਾਸ ਹੋ ਗਏ[2]।

ਇਨ੍ਹਾਂ ਦੀਆਂ ਰਚਨਾਵਾਂ ਅਲਖ ਬਾਵਨੀ, ਗੁਰਪ੍ਰਤਾਪ, ਗਯਾਨ ਬੋਧ, ਪੁਰਸ਼ ਵਿਲਾਸ, ਭਗਤ ਵਛਾਵਲੀ, ਭਗਤ ਵਿਰੁਦਾਵਲੀ, ਆਦਿ ਹਨ।

ਇਨ੍ਹਾਂ ਦਾ ਸੰਪ੍ਰਦਾਇ ਮਲੂਕ ਪੰਥ ਸੀ। ਇਨ੍ਹਾਂ ਦਾ ਮਿਲਾਪ 1665 ਈ. ਵਿਚ ਗੁਰੂ ਤੇਗ ਬਹਾਦਰ ਨਾਲ ਕੜਾ, ਇਲਾਹਾਬਾਦ ਵਿਚ ਹੋਇਆ ਸੀ[3]। ਇਨ੍ਹਾਂ ਦੇ ਮੱਠ ਪੁਰੀ ਪਟਨਾ ਤੋਂ ਲੈ ਕੇ ਕਾਬਲ, ਮੁਲਤਾਨ ਤਕ ਮਿਲਦੇ ਹਨ। ਇਨ੍ਹਾਂ ਦੀਆਂ ਹੋਰ ਗੱਦੀਆਂ ਜੈਪੁਰ, ਗੁਜਰਾਤ, ਵ੍ਰਿੰਦਾਵਨ, ਨੇਪਾਲ ਵਿਚ ਵੀ ਹਨ।

ਮਲੂਕਦਾਸ ਕ੍ਰਿਤ ਗਯਾਨ ਬੋਧ ਦੀ ਇਕ ਨਕਲ ਮਿਊਨਿਸਪਲ ਮਿਊਜੀਅਮ ਪ੍ਰਯਾਗ ਵਿਚ ਹੈ ਅਤੇ ਦੂਜੀ ਕੜਾ ਦੇ ਮਹੰਤ ਪਾਸ। ਇਸ ਦੀ ਕੜਾ ਵਾਲੀ ਨਕਲ 1784 ਬਿ. ਦੀ ਹੈ[4]।

ਇਸ ਵਿਚ ਨਾਮਦੇਵ, ਰਾਂਕਾ ਬਾਂਕਾ, ਸਧਨਾ ਕਸਾਈ, ਸੇਨ, ਮਾਧੋਦਾਸ, ਮੀਰਾ ਬਾਈ, ਧੰਨਾ ਜੱਟ, ਨਾਨਕ ਦਾਸ, ਰੈਦਾਸ, ਕਬੀਰ, ਪੀਪਾ, ਸੂਰਦਾਸ, ਪਰਮਾਨੰਦ, ਰਾਮਾਨੰਦ, ਤ੍ਰਿਲੋਚਨ, ਜੈਦੇਵ, ਦਾਦੂ, ਚਤੁਰਭੁਜ, ਕੇਵਲ, ਨਰਸੀ, ਤੁਲਸੀਦਾਸ, ਗੋਰਖ, ਰਾਮਾਨੁਜ, ਆਦਿ ਦੇ ਉਲੇਖ ਮਿਲਦੇ ਹਨ।

## ਭਗਤ ਵਛਲ

ਇਸ ਗ੍ਰੰਥ ਦੀ ਨਕਲ ਕਾਸ਼ੀ ਨਰੇਸ ਮਹਾਰਾਜਾ ਦੀ ਲਾਇਬ੍ਰੇਰੀ ਵਿਚ ਹੈ। ਇਸ ਦੇ 8 ਪੰਨੇ ਹਨ। ਇਸ ਦਾ ਨਕਲ ਸਮਾਂ 1871 ਬਿ. ਹੈ[5]। ਇਸ ਵਿਚਲੇ ਭਗਤਾਂ ਦੇ ਨਾਂ ਗਯਾਨ ਬੋਧ ਵਾਲੇ ਹੀ ਹਨ। ਇਸ ਵਿਚ ਕਬੀਰ, ਨਾਮਦੇਵ, ਮੀਰਾਬਾਈ, ਧਨਾ, ਮਾਧੋਦਾਸ, ਪੀਪਾ, ਸੇਨ, ਰਾਂਕਾ ਬਾਂਕਾ, ਸਦਨਾ ਕਸਾਈ, ਸੂਰਦਾਸ, ਆਦਿ ਦਾ ਉਲੇਖ ਹੈ।

## ਟਿੱਪਣੀਆਂ ਤੇ ਹਵਾਲੇ

1. ਪਰਸ਼ੂ ਰਾਮ ਚਤੁਰਵੇਦੀ, ਉਤਰੀ ਭਾਰਤ ਦੀ ਸੰਤ ਪਰੰਪਰਾ, ਭਗਤੀ ਭੰਡਾਰ ਲੀਡਰ ਪ੍ਰੈੱਸ, ਇਲਾਹਾਬਾਦ 1992, ਪੰਨਾ 569
2. ਉਹੀ, ਪੰਨਾ 571
3. ਉਹੀ, ਪੰਨਾ 516
4. ਲਾਲਤਾ ਪ੍ਰਸਾਦ ਦੁਬੇ, ਹਿੰਦੀ ਭਕਤ ਵਾਰਤਾ ਸਾਹਿਤਯ, ਪੰਨਾ 151.
5. ਉਹੀ, ਪੰਨਾ 152

# ਪ੍ਰੇਮ ਅੰਬੋਹ ਗ੍ਰੰਥ (1693 ਈ.)

ਪ੍ਰੇਮ ਅੰਬੋਹ/ਅੰਬੋਧ ਜਾਂ ਪਰਚੀਆਂ ਪ੍ਰੇਮ ਭਗਤਾਂ ਕੀਆਂ ਵਿਚ 16 ਭਗਤਾਂ ਦੀਆਂ ਪਰਚੀਆਂ ਅੰਕਤ ਹਨ। ਇਨ੍ਹਾਂ ਵਿਚੋਂ ਬਾਲਮੀਕ, ਸੁਖਦੇਵ, ਬਧਕ, ਧਰੂ, ਪ੍ਰਹਿਲਾਦ ਪੌਰਾਣਿਕ ਭਗਤ ਹਨ ਅਤੇ

| | |
|---|---|
| ਪਰਚੀ ਆਦਿ= | 19 |
| ਪਰਚੀ ਧੰਨੇ ਜੀ ਕੀ= | 19 |
| ਪਰਚੀ ਨਾਮਦੇਵ ਜੀ ਕੀ= | 39 |
| ਪਰਚੀ ਰਵਿਦਾਸ ਜੀ ਕੀ= | 29 |
| ਪਰਚੀ ਕਰਮਾਬਾਈ ਕੀ= | 25 |
| ਪਰਚੀ ਸੈਨ ਜੀ ਕੀ= | 21 |
| ਪਰਚੀ ਕਬੀਰ ਜੀ ਕੀ= | 12 |
| ਪਰਚੀ ਤ੍ਰਿਲੋਚਨ ਜੀ ਕੀ= | 14 |
| ਪਰਚੀ ਜੈ ਦੇਵ ਜੀ ਕੀ= | 19 |
| ਪਰਚੀ ਮੀਰਾਬਾਈ ਕੀ= | 33 |
| ਪਰਚੀ ਪੀਪੇ ਜੀ ਕੀ= | 62 |
| ਪਰਚੀ ਸਧਨੇ ਜੀ ਕੀ= | 36 |

ਕਲਜੁਗ ਦੇ ਭਗਤਾਂ ਸੰਬੰਧੀ ਹਨ। ਇਸ ਦਾ ਰਚਨਾ ਕਾਲ 1750 ਬਿ./1693 ਈ. ਦਿੱਤਾ ਗਿਆ ਹੈ[1]।

ਇਸ ਦੀਆਂ ਮੁੱਢਲੀਆਂ ਹੱਥ ਲਿਖਤਾਂ GNDU-810 (1763), SHR-2317 (1772), SHR-1737 (1785 ਬਿ.) ਹਨ[2]।

ਇਸ ਨੂੰ ਗੁਰੂ ਗੋਬਿੰਦ ਸਿੰਘ ਨਾਲ ਸੰਬੰਧਿਤ ਕੀਤਾ ਗਿਆ ਹੈ। ਇਸ ਚੀਜ਼ ਦਾ ਸੰਬੰਧ, ਅਸਲ ਵਿਚ, ਇਸ ਦੀ ਮਾਨਤਾ ਨਾਲ ਹੈ। ਇਸ ਦਾ ਕਰਤ੍ਰਿਤਵ ਸੰਦਿਗਧ ਹੈ, ਭਾਵੇਂ ਇਸ ਵਿਚ ਕੇਵਲ ਦਾਸ ਦਾ ਨਾਂ ਮਿਲਦਾ ਹੈ[3]।

ਇਸ ਵਿਚ ਭਾਵੇਂ ਪ੍ਰੇਮ ਭਗਤੀ ਨੂੰ ਮੁਖ ਰਖਿਆ ਗਿਆ ਹੈ, ਪਰ

ਗਿਆਨ, ਜੋਗ ਮਾਰਗ, ਅਦ੍ਵੈਤ ਉਪਰ ਵੀ ਜ਼ੋਰ ਹੈ। ਇਸ ਦਾ ਕਰਤਾ ਭਗਵਾਨ ਦੇ ਕ੍ਰਿਸ਼ਨ ਰੂਪ ਵੱਲ ਝੁਕਾਅ ਰੱਖਦਾ ਹੈ।

**ਪ੍ਰੇਮ ਅੰਬੋਹ** ਵਿਚ ਸਧਨਾ ਭਗਤ ਬਾਰੇ ਇਹ ਜਾਣਕਾਰੀ ਮਿਲਦੀ ਹੈ—

1. ਦੱਸਿਆ ਗਿਆ ਹੈ ਕਿ ਇਹ ਕਥਾ ਸੁਣਨ ਨਾਲ ਜੋਗ ਦਾ ਫਲ ਪ੍ਰਾਪਤ ਹੁੰਦਾ ਹੈ, ਇਸ ਨਾਲ ਪ੍ਰਭੂ ਦਾ ਪਿਆਰ ਵਧਦਾ ਹੈ ਅਤੇ ਬ੍ਰਹਮ ਗਿਆਨ ਜ਼ਿਆਦਾ ਹੁੰਦਾ ਹੈ।

2. ਸਧਨਾ ਦੀ ਜਾਤ ਬਕਰ ਕਸਾਈ ਸੀ। ਉਹ ਸਾਧ ਸੇਵਾ ਵਿਚ ਤਤਪਰ ਰਹਿੰਦਾ ਸੀ।

3. ਇਕ ਵਾਰ ਅੱਧੀ ਰਾਤ ਨੂੰ ਇਕ ਸਾਧ ਆਇਆ। ਉਸ ਨੂੰ ਮਾਸ ਖੁਆਉਣ ਲਈ ਸਧਨੇ ਨੇ ਸੋਚਿਆ ਕਿ ਬਕਰੇ ਦੇ ਫੋਤੇ ਕੱਟ ਲਏ ਜਾਣ।

4. ਕਿਹਾ ਜਾਂਦਾ ਹੈ ਕਿ ਇਸ ਨਵੇਂ ਕੰਮ ਕਾਰਨ ਬਕਰਾ ਹੱਸ ਪਿਆ। ਪੁੱਛਣ ਤੇ ਦੱਸਿਆ ਕਿ ਅੱਗੇ ਤਾਂ ਗਲਾ ਕੱਟਣ ਦਾ ਸੌਦਾ ਚਲਦਾ ਸੀ, ਕੀਤਾ ਪਾਉਣਾ ਪੈਂਦਾ ਸੀ, ਹੁਣ ਇਹ ਨਵਾਂ ਸਿਲਸਿਲਾ ਆਰੰਭ ਹੋ ਰਿਹਾ ਹੈ।

5. ਇਹ ਸਭ ਕੁਝ ਸਧਨੇ ਨੇ ਸਾਧ ਨੂੰ ਦਸਿਆ। ਸਾਧ ਨੇ ਸਧਨੇ ਨੂੰ ਇਹ, ਸੁਣ ਕੇ ਗੀਤਾ ਉਪਦੇਸ਼ ਦੇਣਾ ਆਰੰਭ ਕੀਤਾ।

6. ਇਸ ਵਿਚ ਪੰਜ ਜੋਗ-ਕਰਮ ਜੋਗ, ਅਸਟਾਂਗ ਜੋਗ (ਪਾਤੰਜਲ ਜੋਗ), ਬੁੱਧ ਜੋਗ (ਸਾਂਖ ਸਾਰ) ਭਗਤੀ ਜੋਗ ਤੇ ਗਿਆਨ ਜੋਗ ਸ਼ਾਮਿਲ ਹਨ।

7. ਇਹ ਸਿੱਖਿਆ ਲੈ ਕੇ ਸਧਨਾ ਮਸਤ ਹੋ ਗਿਆ ਅਤੇ ਪ੍ਰਭੂ ਦੇ ਪਿਆਰ ਵਿਚ ਬਿਸ਼ਨ ਪਦੇ ਗਾਉਣ ਲਗ ਪਿਆ।

8. ਪਾਤਸ਼ਾਹ ਨੇ ਇਹ ਸੁਣ ਕੇ ਸਧਨੇ ਨੂੰ ਬੁਲਾਇਆ ਅਤੇ ਉਸ ਪਾਸੋਂ ਕਰਾਮਾਤ ਦੀ ਮੰਗ ਕੀਤੀ। ਇਨਕਾਰ ਕਰਨ ਤੇ ਸਧਨੇ ਨੂੰ ਬੁਰਜ ਵਿਚ ਚਿਣੇ ਜਾਣ ਦੀ ਸਜਾ ਸੁਣਾਈ ਗਈ।

9. ਜਦੋਂ ਬੁਰਜਾ ਸਧਨੇ ਦੇ ਗਲੇ ਤਕ ਆਇਆ ਤਾਂ ਧਰਤੀ ਕੰਬ ਗਈ ਅਤੇ ਬੁਰਜ ਫਟ ਗਿਆ। ਪਾਤਸ਼ਾਹ ਇਹ ਵੇਖ ਕੇ ਸਧਨੇ ਦੇ ਪੈਰੀਂ ਪੈ ਗਿਆ। ਇਉਂ, ਹਰੀ ਨੇ ਉਸ ਦੀ ਲਾਜ ਰੱਖ ਲਈ। ਇਸ ਤਰ੍ਹਾਂ **ਪ੍ਰੇਮ ਅੰਬੋਹ** ਦੇ ਕਰਤਾ ਨੇ ਹੋਰ ਭਗਤਾਂ ਵਾਂਗ ਸਧਨੇ ਭਗਤ ਦੇ ਜੀਵਨ ਵਿਚੋਂ ਸਾਖੀਆਂ ਲਈਆਂ ਹਨ, ਉਸ ਦੀ ਸਾਧਨਾ ਦੀ ਪ੍ਰਸੰਸਾ ਕੀਤੀ ਹੈ

ਅਤੇ ਆਪਣੀ ਜੋਗ ਸਾਧਨਾ ਦੇ ਪ੍ਰਸਾਰ ਤੇ ਪ੍ਰਚਾਰ ਵਾਸਤੇ ਇਸ ਸਾਖੀ ਦੀ ਵਰਤੋਂ ਵੀ ਕੀਤੀ ਹੈ ।

## ਟਿੱਪਣੀਆਂ ਤੇ ਹਵਾਲੇ

1. ਪ੍ਰੇਮ ਅੰਬੋਹ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 228
2. ਉਹੀ, ਪੰਨਾ 2
3. ਉਹੀ, ਪੰਨਾ 3.

# ੧ਓ ਪਰਚੀ ਸਧਨੇ ਜੀ ਕੀ

ਚੌਪਈ॥ ਅਬ ਸਧਨਾ ਜੀ ਕੀ ਕਥਾ ਸੁਹਾਈ ॥
ਤੁਮਹਿ ਸੁਨਾਵਉ ਹਿਤੁ ਚਿਤੁ ਲਾਈ ॥
ਮਨੁ ਇਕਾਗਰ ਕਰਿ ਕਥਾ ਸੁਨੀਜੈ ॥
ਇਹੁ ਅਮੀ ਮਹਾਰਸੁ ਪ੍ਰੇਮ ਸਿਉ ਪੀਜੈ॥
ਅਸਟਾਂਗ ਜੋਗ ਕਾ ਫਲੁ ਹੈ ਜੋਈ ॥
ਇਸੁ ਸੁਨਿਐ ਤੁਮਹਿ ਪਰਾਪਤਿ ਹੋਈ॥
ਭਾਉ ਭਗਤਿ ਹਰਿ ਕੀ ਨਿਤ ਬਾਢੈ ॥
ਕਾਟਿ ਭਰਮੁ ਮੂਲ ਤੇ ਕਾਢੈ ॥
ਬ੍ਰਹਮ ਗਿਆਨ ਕੀ ਹੋਇ ਅਧਿਕਾਈ ॥
ਸੁਨਤਿ ਸਾਤ ਮਨ ਮੋ ਆਇ ਜਾਈ ॥੧॥

ਸੋਰਠਾ ॥ ਬਕਰ ਕਸਾਈ ਜਾਤਿ ਸਧਨਾ ਜੀ ਕਉ ਆਖਿਹੀ ॥
ਹਰਿ ਭਗਤਾ ਜਾਤਿ ਨ ਪਾਤਿ ਹਰਿ ਕੀ ਜਾਤਿ ਹੈ ਹਰਿ ਭਗਤਿ ॥੧॥

ਚੌਪਈ॥ ਤਿਸ ਸੰਸਕਾਰੁ ਪੂਰਬ ਕਾ ਆਹਾ ॥
ਸਾਧ ਸੇਵ ਤੇ ਲਏ ਸੁ ਲਾਹਾ ॥
ਘਰ ਤੇ ਸੁਖੀ ਰਹੈ ਸੋ ਸਧਨਾ ॥
ਕਾਮੇ ਤਿਸ ਕੇ ਕੁਲ ਕੇ ਕ੍ਰਮ ਕਰਨਾ॥
ਸਦਾ ਰਹੈ ਵਹ ਸਾਧਉ ਮਾਹੀ ॥
ਸਾਧ ਸੇਵ ਮੈ ਤਤੁ ਫੁਰ ਆਹੀ ॥
ਜੋ ਸਾਧਉ ਕਉ ਸੇਵਤ ਰਹੈ ॥
ਪਖਾਣ ਨਾਵ ਚੜਿ ਮਾਨੋ ਸਾਗਰੁ ਤਰੈ॥
ਪਾਰਸ ਪਰਸ ਕੰਚਨ ਹੋਇ ਲੋਹਾ ॥
ਤਿਵ ਸਾਧ ਸੰਗ ਮਨੁ ਆਤਮੁ ਹੋਹਾ॥੨॥

ਦੋਹਰਾ॥ ਮੋਹ ਕੀ ਫਾਸੀ ਜਗਤ ਗਰਿ ਚਉਰਾਸੀ ਲਖ ਭਰਮਾਇ ॥
ਸਾਧ ਸੰਗੁ ਕਾਤੀ ਕਰਿ ਵਿਰਲੈ ਤਿਸੁ ਕਟਿ ਕਰਿ ਸਰਣਾਇ ॥੧॥

ਚੌਪਈ॥ ਅਰਧ ਰੈਨ ਸਾਧੂ ਇਕੁ ਆਇਆ ॥
ਸਧਨੇ ਸੇਵਾ ਮੈ ਮਨੁ ਲਾਇਆ॥
ਤਿਸੁ ਘਰਿ ਮਾਸੁ ਰਹਿਓ ਨਹੀ ਭਾਈ ॥
ਜੋ ਵਾ ਕਉ ਕਰਿ ਸਿਧ ਖਵਾਈ ॥
ਸੋ ਪੋਤੇ ਅਜ ਕੇ ਕਾਟਨ ਲਾਗਾ ॥
ਅਜੁ ਦੇਖਿ ਦਰਸੁ ਬਿਹਸ ਕਰਿ ਭਾਗਾ ॥
ਸਧਨਾ ਬਿਸਮੈ ਹੋਇ ਹਿਰਾਇਆ ॥
ਥਕਤ ਰਹਾ ਕਛੁ ਸਮਝ ਨ ਪਾਇਆ ॥
ਤਬ ਅਜ ਸਿਉ ਸਧਨੈ ਬਹੁ ਬਿਧਿ ਕਹਾ ॥
ਸੋ ਅਜ ਜਾਤੀ ਸੁੰਦਰੁ ਅਹਾ ॥੩॥

ਦੋਹਰਾ॥ ਸਧਨਾ ਅਜ ਸਿਉ ਪੂਛਈ ਅਚਰਜੁ ਬਡੋ ਦਿਖਾਇ ॥
ਦੁਖੁ ਦੇਤੇ ਤੂੰ ਹਸਤੁ ਹੈ ਕਾਰਨ ਕਉਨੁ ਬਤਾਇ ॥੧॥

ਚੌਪਈ॥ ਸੋ ਅਜ ਬਤਲਾਵਨੁ ਨਹੀ ਕਰੈ ॥
ਸਧਨਾ ਤਾ ਕੈ ਪੈਰੀ ਪਰੈ ॥
ਤੂੰ ਹਰਿਜਨੁ ਸਭੁ ਤੈ ਦੇਇ ਦਿਖਾਈ ॥
ਅਪ੍ਰਾਧ ਛਿਮਾ ਕਰਿ ਦੇਹੁ ਬਤਾਈ ॥
ਬੋਲੇ ਅਜ ਸੁਨਿ ਸਧਨ ਕਸਾਈ ॥
ਤੁਮ ਕਉ ਕਿਆ ਇਨ ਬਾਤਨ ਤਾਈ ॥
ਜੋ ਤੁਮਰੀ ਇਛਾ ਸੋ ਕਰਹੁ ॥
ਜੈਸਾ ਕਰਹੁ ਫਲੁ ਤੈਸਾ ਲਹਹੁ ॥
ਇਸ ਜਗ ਮਾਹਿ ਬਿਉਹਾਰੁ ਬਨਿਓ ਹੈ ॥
ਇਨ ਜੋ ਬੀਜਿਓ ਸੋਈ ਲੁਨਿਓ ਹੈ ॥੪॥

ਦੋਹਰਾ॥ ਮੈ ਗਲ ਤੇਰਾ ਕਾਟਿਆ ਦੇ ਬਦਲਾ ਛੂਟਨ ਆਸ ॥
ਨਏ ਸਿਰ ਸਉਦਾ ਕਰਤ ਹਉ ਤਾ ਤੈ ਆਵੈ ਹਾਸ ॥੧॥

ਚੌਪਈ॥ ਤਬ ਸਧਨੇ ਮਨਿ ਹਰਿ ਭਉ ਆਇਆ ॥
ਕਾਪੀ ਦੇਹ ਤ੍ਰਾਂਸ ਜਨਾਇਆ ॥
ਜੋ ਅਜ ਮਾਹਿ ਅਪ੍ਰਾਧ ਥੇ ਸਗਰੇ ॥
ਸੋ ਬਖਸ ਆਇ ਸਾਧੂ ਪਗ ਤਕਰੇ (ਪਕਰੇ) ॥
ਸਭੁ ਚਲਿਤ੍ਰ ਜੋ ਹਰਿ ਦਿਖਾਇਆ ॥
ਸੋ ਸਧਨੇ ਸਾਧ ਪਹਿ ਆਇ ਸੁਨਾਇਆ ॥

ਸਰਨਿ ਸਰਨਿ ਕਰਿ ਮੁਖ ਤੇ ਭਾਖੈ ॥
ਤਿਸੁ ਤਤੁ ਗਿਆਨੁ ਸਾਧੂ ਅਬ ਆਖੈ ॥
ਹਰਿ ਪਾਵਨ ਕੇ ਰਾਹ ਜੋ ਆਹੀ ॥
ਹਰਿ ਪਾਰਥ ਪ੍ਰਤਿ ਕਹੈ ਗੀਤਾ ਮਾਹੀ ॥੫॥

ਦੋਹਰਾ॥ ਗੀਤਾ ਸਾਰੁ ਅਪਾਰੁ ਜੋ ਸਭੁ ਸਧਨੇ ਦੀਓ ਬਤਾਇ ॥
ਸੋ ਈਹਾ ਮੈ ਕਹਤ ਹਉ ਸੁਨੀਐ ਮਨੁ ਚਿਤੁ ਲਾਇ ॥੧॥

ਚੌਪਈ॥ ਪਾਂਚ ਜੋਗ ਸੁਭ ਜੋਗ ਬਤਾਏ ॥
ਮਾਰਗ ਪਾਂਚ ਤਿਸ ਕਉ ਬਤਲਾਏ ॥
ਜੋ ਕੋਊ ਉਨ ਮਾਰਗ ਧਾਵੈ ॥
ਹਰਿ ਕਉ ਆਪ ਮਾਹਿ ਸੋ ਪਾਵੈ ॥
ਹਰਿ ਅਰੁ ਆਪ ਮਹਿ ਭੇਦੁ ਨ ਰਹੈ ॥
ਅਭੇਦ ਦ੍ਰਿਸਟ ਸਿਉ ਆਪਾ ਲਹੈ ॥
ਅਪਨਾ ਆਪੁ ਤਿਸੁ ਦੇਇ ਦਿਖਾਈ ॥
ਸਤਿਗੁਰੁ ਜਾ ਕਉ ਹੋਹਿ ਸਹਾਈ ॥
ਬਿਨੁ ਸਤਿਗੁਰ ਮਾਰਗੁ ਕੋਊ ਨ ਪਾਵੈ ॥
ਬਿਨੁ ਆਗੂ ਕੈਸੇ ਮਗੁ ਜਾਵੈ ॥੬॥

ਦੋਹਰਾ॥ ਬਹੁਤੁ ਘਾਟ ਏਕੈ ਨਦੀ ਪਾਰ ਉਤਰਬੋ ਸਾਰ ॥
ਜੋ ਉਤਰੇ ਜਿਹ ਘਾਟ ਤੇ ਹੋਇ ਰਹੇ ਸੋ ਪਾਰ ॥੧॥

ਚੌਪਈ॥ ਕਰਮ ਜੋਗ ਕਾ ਕੀਆ ਬਖਿਆਨ ॥
ਹਿਤੁ ਚਿਤੁ ਲਾਇ ਤੁਮ ਸੁਨਹੁ ਸੁਜਾਨ ॥
ਬਰਨ ਆਸ੍ਰਮ ਕੇ ਧਰਮ ਜੁ ਕਰਮਾ ॥
ਕੁਲ ਕਰਮ ਆਚਾਰ ਅਨੁਸਾਰੀ ਧਰਮਾ ॥
ਸਭ ਕਛੁ ਕਰੈ ਅਰਪੈ ਭਗਵਾਨ ॥
ਫਲ ਮਹਿ ਮਨੁ ਦੇਵੈ ਨਹੀ ਜਾਨ ॥
ਬਿਸਨ ਪ੍ਰੀਤਿ ਸੁਭ ਕਰਮਨ ਕਰੈ ॥
ਫਲ ਕੀ ਬਾਸਨਾ ਮਨ ਨਹੀ ਧਰੈ ॥
ਅਸੁਭ ਕਰਮਨ ਕੋ ਕਰੈ ਤਿਆਗੁ ॥
ਜੇ ਮਸਤਕਿ ਹੋਵੈ ਤਿਸ ਕੈ ਭਾਗੁ ॥੭॥

ਦੋਹਰਾ॥ ਅਸੁਭ ਕਰਮਨ ਮਨੁ ਦੇਇ ਨਹਿ ਸੁਭ ਕਰਮਨ ਰਹੈ ਲਾਗ ॥
ਫਲ ਕੀ ਇਛਾ ਨ ਕਰੈ ਬਿਸਨ ਪ੍ਰੀਤਿ ਅਨੁਰਾਗ ॥੧॥

ਚੌਪਈ॥ ਇਹ ਸਰੀਰ ਪਰਾਲਬਧ ਅਧੀਨਾ ॥
ਤੀਨ ਗੁਨਾ ਕਰਿ ਰਚਿਓ ਪਰਬੀਨਾ ॥
ਤੀਨ ਗੁਨਾ ਪਰਭਾਉ ਅਨੰਤ ॥
ਸਮੈ ਸਮੈ ਓਇ ਆਇ ਬਰਤੰਤੁ ॥
ਸਹਜਿ ਸੁਭਾਇ ਦੇਹ ਤੇ ਹੋਈ ॥
ਸੁਭ ਅਸੁਭ ਕਰਮ ਜੋ ਕੋਈ ॥
ਤਿਸ ਕਾ ਫਲੁ ਦੁਖ ਸੁਖੁ ਜੋ ਆਹਿ ॥
ਤਾ ਕੀ ਭਾਵਨਾ ਮਨੈ ਨ ਚਾਹਿ ॥
ਕਰਮ ਕਰਤੁ ਨਿਹਕਰਮੁ ਹੈ ਸੋਈ ॥
ਜੋ ਸਭ ਕਰਮਨ ਹਰਿ ਅਰਪਤਿ ਹੋਈ ॥੮॥

ਦੋਹਰਾ॥ ਪਰਾਲਬਧ ਕੇ ਭੋਗ ਭੋਗ ਕੈ ਸਹਜੇ ਹੀ ਛੁਟਿ ਜਾਇ ॥
ਆਗੈ ਆਸਾ ਨਾ ਕਰੈ ਹੋਇ ਨਿਰਾਸੁ ਕਮਾਇ ॥੧॥

ਚੌਪਈ॥ ਨਿਰ ਆਸ ਕਰਮ ਜੋ ਕਰੈ ॥
ਕਿਸੂ ਕਰਮ ਕਾ ਸੰਗੁ ਨ ਧਰੈ।
ਬਿਸਨ ਪ੍ਰੀਤਿ ਹਿਰਦੈ ਅਵਧਾਰੈ ॥
ਸੋਈ ਪ੍ਰੀਤਿ ਪੁਨਿ ਵਾ ਕਉ ਤਾਰੈ ॥
ਅਪੁਨਾ ਧਰਮੁ ਨੀਕੈ ਪਹਿਚਾਨੈ ॥
ਬਰਨ ਆਸ੍ਰਮ ਕਾ ਮਤੁ ਸਭੁ ਠਾਨੈ ॥
ਅਪਨੇ ਧਰਮ ਕਉ ਨਹੀ ਤਿਆਗੈ ॥
ਪਰਧਰਮੁ ਸੋਨਿਸਟਤ ਤਿਸਹਿ ਨ ਲਾਗੈ ॥
ਬੇਦ ਬਿਹਤ ਸੁਭ ਕਰਮ ਕਮਾਵੈ ॥
ਰਹੈ ਅਸੰਗ ਪਰਮਪਦੁ ਪਾਵੈ ॥੯॥

ਸੋਰਠਾ॥ ਸਰੀਰ ਕ੍ਰਿਆ ਕੇ ਕਰਮ ਅਵਸ ਤਿਸ ਤੇ ਹੋਤ ਹੈ ॥
ਤਿਨ ਨੈ ਧਰਮੁ ਅਧਰਮੁ ਸੋ ਕੈਸੇ ਹਰਿ ਅਰਪੀਐ ॥੧॥

ਚੌਪਈ॥ ਸਧਨਾ ਕਹੈ ਹੇ ਪ੍ਰਾਨੀ ਪਿਆਰੇ ॥
ਸਭ ਕਰਮ ਅਰਪੀਐ ਹਰੀ ਮੁਰਾਰੇ ॥
ਧਰਮੁ ਕਰਮੁ ਜੋ ਹੋਇ ਗਿਆਤਾ ॥
ਸੋ ਸਹਜੇ ਹੀ ਹਰਿ ਅਰਪਿਓ ਜਾਤਾ ॥
ਜੋ ਦੁਸਟ ਕਰਮ ਪਰਾਲਬਧ ਕਰਾਵੈ ॥
ਵਹ ਕੈਸੇ ਹਰਿ ਅਰਪਿਓ ਜਾਵੈ ॥

ਖਾਨ ਪਾਨ ਆਦਿ ਬਿਉਹਾਰਾ ॥
ਸੁਖੋਪਤਿ ਜਾਗ੍ਰਤ ਸੁਪਨ ਅਚਾਰਾ ॥
ਤੇ ਸਭ ਹਰਿ ਕਉ ਜਿਉ ਅਰਪੇ ਜਾਹੀ ॥
ਜੁਗਤਿ ਬਤਾਵਹੁ ਸੋ ਮੋ ਪਾਹੀ ॥੧੦॥
ਦੋਹਰਾ॥ ਤਨੁ ਮਨੁ ਧਨੁ ਪੂੰਜੀ ਸਾਹ ਕੀ ਵਰਤੈ ਸਗਲ ਜਹਾਨੁ ॥
ਹਾਨ ਲਾਭ ਤਿਸ ਹੀ ਕਾ ਸਧਨਿਆ ਤੂੰ ਮਨਿ ਆਨ ਨ ਆਨੁ ॥੧॥
ਚੌਪਈ॥ ਜੋ ਕਰਮ ਜੋਗੁ ਇਹੁ ਜੁਗਤਿ ਕਮਾਵੈ ॥
ਤਿਸੁ ਮਨੁ ਮਲੀਨੁ ਨਿਰਮਲ ਹੋਇ ਆਵੈ ॥
ਆਤਮੁ ਨਿਰਮਲੁ ਅਤਿ ਊਜੀਆਰਾ ॥
ਸੰਕਲਪ ਬਿਕਲਪ ਪਟਲੁ ਤਿਨਿ ਧਾਰਾ ॥
ਜਬ ਕਰਮ ਜੋਗ ਕਰਿ ਮੁਕਰਿ ਨਿਆਈ ॥
ਹੋਇ ਨਿਰਮਲੁ ਆਪਾ ਦਰਸਾਈ ॥
ਹਰਿ ਅਰੁ ਆਪ ਮਹਿ ਭੇਦੁ ਨ ਰਹੈ ॥
ਸਕਲ ਜਗਤ ਆਪਾ ਸੋ ਚਹੈ ॥
ਐਸੀ ਜੁਗਤਿ ਸਿਉ ਜੋਗ ਕਮਾਵਹੁ ॥
ਸਭੁ ਕਛ ਏਕੁ ਆਪਾ ਦਰਸਾਵਹੁ ॥੧੧॥
ਦੋਹਰਾ॥ ਕਰਮ ਜੋਗ ਜੁਗਤਾ ਪੁਰਖੁ ਪਾਵੈ ਪਦੁ ਨਿਰਬਾਨ ॥
ਗੀਤਾ ਮੈ ਬਿਸਥਾਰ ਸਿਉ ਕਹਿਓ ਸ੍ਰੀ ਭਗਵਾਨ ॥
ਚੌਪਈ॥ ਅਸਟਾਂਗ ਜੋਗ ਕਾ ਏਹੁ ਬੀਚਾਰ ॥
ਤਨੁ ਮਨੁ ਅਪਨਾ ਸਗਲ ਸੁਧਾਰੁ ॥
ਜਮ ਅਰੁ ਨੇਮੁ ਆਸਣੁ ਭਲਿ ਸਾਧੈ ॥
ਪ੍ਰਾਣਾਯਾਮ ਕਰਿ ਓ (ਓਅੰ) ਆਰਾਧੈ ॥
ਪ੍ਰਤਿਆਹਾਰ ਸਿਉ ਸੰਜਮੁ ਕਰੈ ॥
ਧਿਆਨ ਧਾਰਣਾ ਮਨ ਮਨ ਮੋ ਧਰੈ ॥
ਕਰ ਸਮਾਧ ਮਨੁ ਚਿਤਿ ਬਿਲਾਇ ॥
ਬੁਧਿ ਅਹੰਕਾਰੁ ਤਹਿ ਨਾਹਿ ਨਾਹਿ ਰਹਾਇ ॥
ਅਹੰ ਮਮ ਦੋਨੌ ਕਉ ਖੋਵੈ ॥
ਜਗਤ ਓਰ ਸੈ ਅਹਿਨਿਸ ਸੋਵੈ ॥੧੨॥
ਦੋਹਰਾ॥ ਤੀਨ ਅਵਸਥਾ ਦੇਹ ਕੀ ਜਾਨਿ ਕਰੈ ਬੈਰਾਗ ॥
ਚਉਥੇ ਪਦ ਮੈ ਬਿਲਮ ਕੈ ਪ੍ਰਮਾਤਮ ਰਹੈ ਲਾਗ ॥੧॥

ਚੌਪਈ॥ ਆਦਿ ਹੀ ਇੰਦ੍ਰੀ ਨੇਮੁਨ ਕਰੈ ॥
ਜਾ ਤੇ ਚੰਚਲਤਾ ਨਹੀ ਧਰੈ ॥
ਜਉ ਇੰਦ੍ਰੀ ਬਿਖਿਆ ਕਉ ਧਾਵੈ ॥
ਤਊ ਤਹਾ ਤੇ ਖੈਚਿ ਲੇ ਆਵੈ ॥
ਅਨਾਸਕਤ ਸਿਉ ਕਰੈ ਬਿਉਹਾਰਾ ॥
ਰਾਗ ਦ੍ਵੈਖ ਨਹੀ ਮਨ ਮੈ ਧਾਰਾ ॥
ਅਹਾਰ ਬਿਉਹਾਰ ਆਦਿ ਜੋ ਕਰਮਾ ॥
ਕਰੈ ਜੁਗਤਿ ਸਿਉ ਧਰੈ ਨ ਸ੍ਰਮਾ ॥
ਚਾਰ ਅੰਤਹਕਰਨ ਕਉ ਸਾਧੈ ॥
ਸਤਗੁਰ ਸੇਵ ਸਬਦ ਸਿਉ ਬਾਂਧੈ ॥੧੩॥

ਦੋਹਰਾ॥ ਇਤੁ ਸੰਜਮਿ ਜੋ ਜੋਗ ਕਉ ਅਹਿਨਿਸ ਕਰੈ ਅਭਿਆਸ ॥
ਘਟ ਹੀ ਆਤਮ ਪਾਵਈ ਸਤਿਗੁਰ ਬਾਕ ਬਿਸਵਾਸ ॥੧॥

ਚੌਪਈ॥ ਪਵਿਤ੍ਰ ਨਿਹ ਉਪਾਧ ਅਸਥਾਨਾ ॥
ਸਮੀ ਭੂਮ ਹੋਵੈ ਪਰਧਾਨਾ ॥
ਕੁਸਾ ਡਾਰਿ ਬਸਤਰ ਕਉ ਡਾਰੈ ॥
ਤਾ ਊਪਰਿ ਮਿਰਗਾ ਨਹਿ ਧਾਰੈ॥
ਆਸਨੁ ਬਾਂਧਿ ਕੈ ਸਰਲ ਰਹਾਈ ॥
ਸਿਰੁ ਗ੍ਰੀਵਾ ਕਉ ਨਾਹਿ ਡੁਲਾਈ ॥
ਮਨ ਕਉ ਚੰਚਲ ਹੋਨ ਨ ਦੇਵੈ ॥
ਪੁਰਖ ਪ੍ਰਮਾਤਮੁ ਹਿਰਦੈ ਸੇਵੈ ॥
ਨਾਸਾ ਅਗ੍ਰ ਦ੍ਰਿਸਟਿ ਲਗਾਵੈ ॥
ਇਕ ਟਕੇ ਆਤਮ ਕਉ ਦਰਸਾਵੈ ॥੧੪॥

ਦੋਹਰਾ॥ ਜਬ ਦ੍ਰਿੜਤਾ ਪਾਵੈ ਜੋਗ ਮੈ ਕਰੈ ਅੰਤਰਿ ਨਿਰਮਲੁ ਧੋਇ ॥
ਤਬ ਸਹਜੇ ਹੀ ਜਿਵ ਮੁਕਰ ਮਹਿ ਆਤਮ ਦਰਸਨੁ ਹੋਇ ॥੧੧॥

ਚੌਪਈ॥ ਜੋ ਸੰਜਮੁ ਊਪਰਿ ਹੈ ਕਹਾ ॥
ਤੈਸੈ ਹੀ ਲੈ ਮਨ ਮੈ ਗਹਾ ॥
ਦੁਇ ਨੈਨਾ ਕਉ ਇਕ ਟਕ ਲਾਏ ॥
ਬਿਬਭ ਉਹਾ ਕੈ ਬਿਚ ਨਿਰਖਾਏ ॥
ਓਅੰ ਏਕ ਅਛਰ ਉਚਾਰੈ ॥
ਹਿਰਦੈ ਮੈ ਇਹ ਕਲਾ ਬੀਚਾਰੈ ॥

ਪਰਮਾਤਮ ਪੁਰਖ ਕਾ ਧਰੈ ਧਿਆਨ ॥
ਪ੍ਰਾਨ ਚਲਾਵੈ ਉਰਧ ਅਸਥਾਨ ॥
ਐਸੀ ਜੁਗਤਿ ਕਰਿ ਦੇਖ (ਦੇਹ) ਤਜਾਈ ॥
ਪੁਰਖ ਪ੍ਰਮਾਤਮ ਜਾਇ ਮਿਲਾਈ ॥੧੫॥

ਦੋਹਰਾ॥ ਪੁਰਖ ਪ੍ਰਮਾਤਮ ਸਿਉ ਮਿਲੈ ਜੋ ਇਹੁ ਜੁਗਤਿ ਕਮਾਇ ॥
ਸੋ ਪਾਤਜੰਲ ਮੈ ਕਹਿਓ ਨੀਕੀ ਭਾਂਤਿ ਬੁਝਾਇ ॥੧॥

ਚੌਪਈ॥ ਇੰਦ੍ਰੀ ਜਿਤ ਇਹੁ ਸੰਜਮੁ ਕਰੈ ॥
ਉਲਟਿ ਅਪਾਨਿ ਪ੍ਰਾਨ ਸੰਚਰੈ ॥
ਅਰਧ ਉਰਧ ਨਹੀ ਪਉਨਾ ਜਾਵੈ ॥
ਪਸਚਮ ਵਾਟ ਨਗਰ ਸੁਧ ਪਾਵੈ ॥
ਮੇਰ ਡੰਡ ਕੀ ਬਿਖੜੀ ਵਾਟ ॥
ਤਿਤੁ ਚੜਿ ਮਨੂਆ ਉਤਰੈ ਘਾਟ ॥
ਜਾਇ ਤ੍ਰਿਬੇਣੀ ਕਰੈ ਇਸਨਾਨਾ ॥
ਹੋਇ ਨਿਰਮਲ ਤਬ ਗਗਨ ਸਮਾਨਾ ॥
ਤਹ ਨਿਰੰਕਾਰ ਜੋਤਿ ਅਸਥਾਨ ॥
ਜਲ ਮਹਿ ਜਲ ਸਿਉ ਜਾਇ ਬਿਲਾਨ ॥੧੬॥

ਦੋਹਰਾ॥ ਜਿਵ ਜਲੁ ਗੰਗਾ ਤੇ ਬਿਛਰਿ ਘਟ ਉਪਾਧ ਕਉ ਧਾਰਿ ॥
ਪੁਨਿ ਗੰਗਾ ਮਿਲਿ ਗੰਗਾ ਭਇਓ ਕੋ ਤਿਸੁ ਸਕੈ ਨਿਵਾਰ ॥੧॥

ਚੌਪਈ॥ ਅਬ ਬੁਧਿ ਜੋਗ ਕਾ ਸੁਨਹੁ ਬੀਚਾਰੁ ॥
ਜਿਵ ਪੁਰਖ ਪਰਕ੍ਰਿਤਿ ਬਨਿਓ ਬਿਹਾਰੁ ॥
ਸਾਂਖ ਸਾਰ ਮਤਿ ਤਿਸੈ ਕਹਤੁ ਹੈ ॥
ਬੇਦਾਂਤੀ ਨਿਜ ਮਤੁ ਏਹੁ ਲਹਤੁ ਹੈ ॥
ਪੁਰਖ ਪੁਰਾਤਨ ਜੋਤਿ ਸਰੂਪੀ ॥
ਦਿਸਟਿ ਮੁਸਟਿ ਤੇ ਰਹੈ ਅਰੂਪੀ ॥
ਸਕਲ ਦੇਹਨ ਮੈ ਵਹ ਇਕੁ ਦੇਹੀ ॥
ਨਿਰੰਕਾਰ ਅਜ ਅਮਰੁ ਅਭੇਵੀ ॥
ਤੀਨ ਭਵਨ ਇਕ ਡਾਟ ਬਿਰਾਜੈ ॥
ਏਕੈ ਜੋਤਿ ਸਰਬ ਘਟ ਛਾਜੇ ॥੧੭॥

ਦੋਹਰਾ॥ ਏਕੁ ਪ੍ਰਮਾਤਮੁ ਅਜ ਅਮਰੁ ਨਿਰੰਕਾਰੁ ਨਿਰੂਪੁ ॥
ਤ੍ਰਿਗੁਣ ਅਤੀਤ ਬਿਰਾਜਈ ਸਭ ਘਟ ਸਾਰ ਅਨੂਪੁ ॥੧॥

ਚੌਪਈ॥ ਸਾਰ ਪ੍ਰਮਾਤਮੁ ਆਖਿ ਸੁਨਾਇਓ ॥
ਅਸਾਰ ਕਹਤ ਹਉ ਤੁਝਿ ਮਨਿ ਭਾਇਓ ॥
ਪਰਮਾਤਮ ਪਰਕਿਰਤਿ ਉਪਾਈ ॥
ਜਲ ਤਰੰਗ ਜਿਉ ਤ੍ਰਿਗੁਨ ਹੋਇ ਆਈ ॥
ਸਾਤਕ 'ਰਾਜਸ ਤਾਂਮਸ ਸੋਹੈ ॥
ਤਿਨ ਕੀ ਰਚਨਾ ਸਭ ਇਹੁ ਸੋਹੈ ॥
ਮਹਾਭੂਤ ਤਾਮਸ ਤੇ ਭਏ ॥
ਆਕਾਸ ਆਦਿ ਕ੍ਰਮ ਕ੍ਰਮ ਨਿਰਮਏ ॥
ਦਿਵ ਬਾਇ ਅਗਨਿ ਅਪ ਭੂਮ ਸੁਜਾਨ ॥
ਏਕ ਏਕ ਤੇ ਉਪਜੇ ਜਾਨ ॥੧੮॥

ਦੋਹਰਾ ॥ ਅਕਾਸ ਪਵਨੁ ਅਗਨਿ ਜਲ ਪ੍ਰਿਥਵੀ ਤਿਨ ਕੇ ਤਤੁ ਪਛਾਨੁ॥
ਸਬਦ ਸਪਰਸ ਰੂਪ ਰਸ ਬਾਸਹਿ ਕ੍ਰਮ ਤੇ ਤਿਨ ਕਉ ਜਾਨ॥

ਦੋਹਰਾ॥ ਵਾਕ ਸ੍ਰੋਤ ਅਕਾਸ ਤੇ ਭਏ ॥
ਬਚਨੁ ਸਬਦੁ ਬਿਖੈ ਤਿਸ ਕੀ ਕਹੈ ॥
ਪਾਨ ਅਰੁ ਤੁਚਾ ਬਾਇ ਉਪਜਾਨਾ ॥
ਗਹਨ ਸਪਰਸ ਤਿਸੁ ਬਿਖੈ ਪ੍ਰਧਾਨਾ ॥
ਪਾਦ ਚਛੁ ਹੁਤਾਸਨ ਕੀਨੇ ॥
ਗਵਨ ਰੂਪ ਬਿਖੈ ਤਿਸ ਕੀ ਚੀਨੇ ॥
ਉਪਸਤਿ ਜਿਹਬਾ ਦੁਇ ਜਲ ਤੇ ਹੋਈ ॥
ਆਨੰਦ ਬਿਖੈ ਰਸ ਤਿਸ ਕੀ ਸੋਈ ॥
ਗੁਦਾ ਘ੍ਰਾਨ ਪ੍ਰਿਥਵੀ ਤੇ ਭਏ ॥
ਬਿਸਰਗ ਗੰਧ ਬਿਖੈ ਤਿਸ ਕੀ ਲਹੇ ॥੧੯॥

ਦੋਹਰਾ॥ ਸਾਤਕ ਭਾਨ ਤੇ ਦੇਵਤਾ ਉਪਜੇ ਕਹਤੁ ਹੈ ਬੇਦ ॥
ਜੋ ਇੰਦ੍ਰੀ ਜਿਸੁ ਆਧੀਨ ਹੈ ਬਰਨ ਸੁਨਾਵਤ ਭੇਦ ॥੧॥

ਚੌਪਈ॥ ਸ੍ਰੋਤ ਦੇਵਾ ਦਿਗ ਹੈ ਭਾਈ॥
ਵਾਕ ਕੋ ਅਗਨਿ ਦੇਵ ਬਤਲਾਈ ॥
ਤੁਚਾ ਕੋ ਦੇਵ ਬਾਤ ਹੈ ਜਾਨੁ ॥
ਪਾਨ ਕੋ ਇੰਦ੍ਰ ਦੇਵ ਪਹਿਚਾਨ ॥
ਚਛੁ ਕੋ ਦੇਵ ਸੂਰ ਸੁਰ ਗਿਆਤਾ ॥
ਪਾਦ ਉਪਿੰਦ੍ਰ ਦੇਵਤਾ ਜਾਤਾ ॥

ਜਿਹਬਾ ਕਾ ਦੇਵਤਾ ਬਰਨੁ ਕਹਾਈ ॥
ਲਿੰਙ ਕਾ ਦੇਵਤਾ ਬ੍ਰਹਮਾ ਭਾਈ ॥
ਅਸੁਨੀ ਕੁਮਾਰ ਦੇਵਤਾ ਘ੍ਰਾਨ ॥
ਗੁਦਾ ਕਾ ਦੇਵਤਾ ਜਮ ਕਉ ਜਾਨ ॥੨੦॥

ਦੋਹਰਾ॥ ਅੰਤਹਿਕ੍ਰਨ ਰਾਜਸ ਤੇ ਉਪਜੈ ਮਨਹ ਬੁਧਿ ਚਿਤੁ ਅਹੰਕਾਰ॥
ਇੰਦ੍ਰ ਬ੍ਰਹਮਾ ਬਿਸਨੁ ਮਹਾਦੇਉ ਤਿਨ ਕੇ ਦੇਉ ਬੀਚਾਰ ॥੧॥

ਚੌਪਈ॥ ਇਸ ਸਭਨੋ ਕਰਿ ਦੇਹ ਬਨਾਈ ॥
ਤੀਨ ਗੁਨਾ ਕਰਿ ਰਚਨੁ ਰਚਾਈ ॥
ਤੀਨ ਗੁਨਾ ਪਰਭਾਉ ਅਨੰਤ ॥
ਸਮੈ ਸਮੈ ਵੈ ਆਇ ਬਰਤੰਤ ॥
ਕਾਮ ਕ੍ਰੋਧ ਲੋਭ ਮੋਹ ਅਭਿਮਾਨ ॥
ਪਾਚ ਦੁਸਟ ਜੋ ਹੈ ਪਰਧਾਨ ॥
ਛੁਧਾ ਪਿਆਸਾ ਸੋਕ ਅਰੁ ਮੋਹੁ ॥
ਜਮਨ ਮਰਨ ਖਟ ਊਰਮੀ ਓਹੁ ॥
ਅੰਨ ਪ੍ਰਾਨ ਬਿਗਿਆਨ ਅਨੰਦ ॥
ਮੈ ਅੰਤ ਕਹੈ ਪਾਸ ਕੋ ਸਹੋਵੰਤ ॥੨੧॥

ਦੋਹਰਾ॥ ਤੀਨ ਗੁਨਾ ਪਰਭਾਵ ਦੇਹ ਮੈ ਵਰਤਹਿ ਆਇ ॥
ਸਭ ਨਸਰ ਝੂਠ ਅਸਾਰੁ ਹੈ ਸੁਪਨ ਪਦਾਰਥ ਨਿਆਇ ॥੧॥

ਚੌਪਈ॥ ਇਨ ਝੂਠੇ ਕਉ ਝੂਠੇ ਜਾਨੈ ॥
ਸਾਰ ਪ੍ਰਮਾਤਮ ਸਿਉ ਮਨੁ ਮਾਨੈ ॥
ਜਬ ਝੂਠ ਤਿਆਗ ਸਾਚ ਰੰਗ ਰਾਤਾ ॥
ਸਾਚ ਹੋ ਇਸ ਮਾਹਿ ਸਮਾਤਾ ॥
ਆਦਿ ਮਧਿ ਅੰਤ ਹੈ ਸਾਚੁ ॥
ਜੋ ਜਨਮ ਮਰੈ ਸੋ ਕਾਚੋ ਕਾਚੁ ॥
ਜਨਮ ਮਰਨ ਕਉ ਦੇਹੁ ਬਨਾਈ ॥
ਦੇਹੀ ਤਿਨ ਮਹਿ ਉਪਜਿ ਸਮਾਈ ॥
ਜਿਸੁ ਜਿਸੁ ਬਪ ਕੀ ਬਾਸਨਾ ਕਰੈ ॥
ਦੇਹ ਬਸਤਰ ਜਿਉ ਤਿਆਗੈ ਪਹਿਰੈ ॥੨੨॥

ਦੋਹਰਾ॥ ਜੋ ਇਸੁ ਝੂਠਾ ਜਾਨਿ ਕਰਿ ਸਦਾ ਰਹੈ ਅਸੰਗ ॥
ਸੋ ਪਰਮਾਤਮ ਮਿਲਿ ਰਹੈ ਯਾ ਮੈ ਕੋਈ ਨ ਸੰਕ ॥੧॥

ਚੌਪਈ॥ ਅਬ ਭਗਤਿ ਜੋਗ ਕਾ ਸੁਨਿ ਪਰਭਾਉ ॥
ਜਿਸ ਸੁਨਤੇ ਮਨਿ ਉਪਜੈ ਚਾਉ ॥
ਪ੍ਰਭ ਕੀ ਭਗਤਿ ਕਰਹੁ ਚਿਤੁ ਲਾਇ ॥
ਤਿਸ ਕਾ ਸੰਜਮੁ ਦੇਉ ਬਤਾਇ ॥
ਤਿਆਗ ਸਮ ਬੂਝ ਗ੍ਰਹਨ ਜਿਵ ਕਰੈ ॥
ਜਿਸ ਹਰਿ ਕੋ ਧਿਆਨੁ ਹੀਏ ਮੈਂ ਧਰੈ ॥
ਭਿੰਨ ਭਿੰਨ ਤਿਹ ਆਖਿ ਬਖਾਨਾ ॥
ਹਿਤ ਚਿਤੁ ਲਾਇ ਤੁਮ ਸੁਨਹੁ ਸੁਜਾਨਾ ॥
ਜੋ ਸੁਨਿ ਕੈ ਇਹੁ ਜੋਗ ਕਮਾਵੈ ॥
ਤਿਸੁ ਤਤਕਾਲ ਆਪਾ ਦਰਸਾਵੈ ॥੨੩॥
ਦੋਹਰਾ॥ ਸੰਜਮ ਸਿਉ ਗੋਬਿੰਦੁ ਭਜੈ ਪਾਵੈ ਪਦੁ ਨਿਰਬਾਨੁ ॥
ਜਾਤਿ ਤਹਿ ਆਪੁ ਦਿਖਾਵਈ ਰਹੈ ਨ ਕੋਈ ਆਨ ॥੧॥
ਚੌਪਈ॥ ਲੋਕ ਲਾਜ ਕੁਲਿ ਕੀ ਵਡਾਈ ॥
ਪਰਨਿੰਦਾ ਉਸਤਤਿ ਦੁਸਟ ਮਿਤ੍ਰਾਈ ॥
ਡਿੰਭ ਅਭਮਾਨ ਮਮਤੁ ਪਸਾਰਾ ॥
ਅਹੰਕਾਰ ਸਹਤ ਦਸ ਤਜਹੁ ਬਿਕਾਰਾ ॥
ਅਬ ਸਮਤਾ ਕਉ ਕਹਉ ਸੁਨਾਈ ॥
ਇਨ ਕਉ ਸਮ ਕਰਿ ਜਾਨਹੁ ਭਾਈ ॥
ਸੁਖੁ ਦੁਖੁ ਲਾਭ ਅਰੁ ਹਾਨ ॥
ਸੀਤ ਉਸਨ ਮਾਨ ਅਪਮਾਨ ॥
ਜਸੁ ਅਪਜਸੁ ਭਾਵੈ ਕਰੈ ਕੋਈ ॥
ਏ ਭੀ ਦਸ ਸਮ ਜਾਨਤ ਹੋਈ ॥੨੪॥
ਦੋਹਰਾ॥ ਦਇਆ ਧਰਮੁ ਧੀਰਜੁ ਬੈਰਾਗ ਸੇਵਾ ਸਾਤਿ ਬਿਬੇਕ ॥
ਅਹਿੰਸਾ ਸੋਚ ਕੋਮਲ ਉਚਾਰਨ ਦਸ ਗਹਿ ਰਾਖੈ ਟੇਕ ॥੧॥
ਚੌਪਈ॥ ਜਬ ਇਹੁ ਜੁਗਤਿ ਭਗਤਿ ਕੀ ਪਾਵੈ ॥
ਤਬ ਅਹਿਨਿਸਿ ਹਰਿ ਚਰਨਨ ਚਿਤੁ ਲਾਵੈ ॥
ਪੁਨਿ ਹਰਿ ਮੂਰਤਿ ਹਿਰਦੈ ਧਾਰੈ ॥
ਸਦ ਹੀ ਏਕਾ ਦਿਸਟਿ ਨਿਹਾਰੈ ॥
ਜਿਉ ਸੁਰਤਿ ਪਨਿਹਾਰੀ ਕਲਸੇ ਮਾਹੀ ॥
ਮਾਰਗ ਜਾ ਤੀ ਬਾਤ ਕਰਾਹੀ ॥

ਨੈਨ ਸੈਨ ਬਿਸਨੀ ਸਿਉ ਕਰੈ ॥
ਸੁਰਤਿ ਅਡੋਲ ਕਲਸ ਮੈ ਧਰੈ ॥
ਨਟ ਕੀ ਕਲਾ ਤੁਮ ਲੇਹੁ ਬੀਚਾਰੀ ॥
ਅੰਤਰਿ ਧਿਆਨ ਰਖਹੁ ਮਨੁ ਮਾਹੀ ॥੨੫॥

ਦੋਹਰਾ॥ ਆਤਮ ਰੂਪੁ ਨਿਹਾਰੀਐ ਸਦ ਹੀ ਹਿਰਦੈ ਮਾਹਿ ॥
ਤਾ ਕੀ ਸਤਿਆ ਪਾਇ ਕੈ ਸਭ ਇੰਦ੍ਰੀ ਕਰਮ ਕਮਾਹਿ ॥੧॥

ਚੌਪਈ॥ ਹਰਿ ਕਉ ਸਭ ਘਰ ਮਾਹਿ ਬਿਚਾਰੈ ॥
ਹਰਿ ਆਤਮ ਰੂਪ ਸਭ ਠਉਰ ਨਿਹਾਰੈ ॥
ਜੋ ਵਡਿਆਈ ਭਗਤਨਿ ਗਾਈ ॥
ਕਰੈ ਕੀਰਤਨੁ ਪ੍ਰੇਮ ਲਗਾਈ ॥
ਨਿਰਤਿ ਕਰੈ ਹਰਿਨਾਮੁ ਧਿਆਵੈ ॥
ਨਉਧਾ ਭਗਤਿ ਮਾਹਿ ਠਹਰਾਵੈ ॥
ਜੋ ਕਛੁ ਹੋਵਤ ਹੈ ਜਗ ਮਾਹੀ ॥
ਸਭ ਆਗਿਆ ਹਰਿ ਕੀ ਵਰਤਾਹੀ ॥
ਤਾ ਮਹਿ ਇਹੁ ਰਾਜੀ ਸਦ ਰਹੈ ॥
ਮਨ ਮਲੀਨ ਮਗ ਕਬਹੂੰ ਨ ਬਹੈ ॥੨੬॥

ਦੋਹਰਾ॥ ਭਗਤਿ ਅਨੇਕ ਪਰਕਾਰ ਹੈ ਤੁਮ ਦੇਵਉ ਤਤੁ ਬਤਾਇ ॥
ਜਬ ਆਗਿਆ ਤੇ ਮਨੁ ਫਿਰੈ ਅੰਤਰਾਇ ਹੋਇ ਜਾਇ ॥੧॥

ਚੌਪਈ॥ ਭਗਤਿ ਕਰਤੁ ਹੈ ਸਭ ਕੋ ਭਾਈ ॥
ਭਗਤਿ ਪ੍ਰਭਾਵ ਕਿਸੁ ਹਾਥਿ ਨ ਆਈ ॥
ਜਗ ਤੇ ਨਿਆਰਾ ਹਰਿ ਕਉ ਜਾਨੈ ॥
ਜਗ ਸਿਉ ਬੁਰਾ ਭਲਾ ਸਭੁ ਠਾਨੈ ॥
ਹਰਿ ਜਗ ਰੂਪੀ ਖੇਲ ਖਿਲਾਰੀ ॥
ਆਪ ਹੀ ਸਭੁ ਕਛੁ ਬਨਿਓ ਮੁਰਾਰੀ ॥
ਅਲਪ ਭਗਤਿ ਹਰਿ ਸਿਉ ਇਹੁ ਕਰੈ ॥
ਬਹੁਤ ਬੈਰ ਬਿਰੋਧ ਵਾਹੀ ਸਿਉ ਧਰੈ ॥
ਜੈਸਾ ਬੀਜੈ ਤੈਸਾ ਲੁਣੈ ॥
ਬੇਦ ਕਤੇਬ ਸਾਧ ਸਭ ਭਨੈ ॥੨੭॥

ਦੋਹਰਾ॥ ਸਭ ਘਟ ਹਰਿ ਕਉ ਜਾਨਿ ਸਭ ਕੋ ਹੋਵੈ ਦਾਸ ॥
ਭਗਤਿ ਪ੍ਰਭਾਵ ਸੋ ਪਾਵਈ ਹਰਿ ਘਟ ਹੀ ਹੋਇ ਪ੍ਰਗਾਸ ॥੧॥

ਚੌਪਈ॥ ਅਬ ਗਿਆਨ ਜੋਗ ਸੁਨਹੁ ਚਿਤੁ ਲਾਇ ॥
ਜਿਤੁ ਸੁਨਿਐ ਮਨੂਆ ਸੀਤ ਲਾਇ ॥
ਨਹੀ ਕਰਮ ਧਰਮ ਨਹੀ ਚਜ ਅਚਾਰਾ ॥
ਤਹ ਨਹੀ ਫੁਰੈ ਜਗ ਕੋ ਬਿਉਹਾਰਾ ॥
ਜਗ ਜਗਦੀਸ ਏਕ ਹੀ ਭਾਸੈ ॥
ਏਕਮੇਵ ਅਦੁਤੀਆ ਪ੍ਰਕਾਸੈ॥
ਸਰਬੰ ਖਲੁ ਇੰਦ ਬ੍ਰਹਮੁ ਜੋ ਜਾਨ ॥
ਬੇਦ ਮਾਹਿ ਹਰਿ ਕੀਓ ਬਖਿਆਨ ॥
ਮੈ ਤੂੰ ਤਹਾ ਜਗਤੁ ਨਹੀ ਹੋਈ ॥
ਆਪੇ ਆਪਿ ਆਪਿ ਹੈ ਸੋਈ ॥੨੮॥

ਦੋਹਰਾ॥ ਜਿਵ ਮਾਟੀ ਕੇ ਪਰਕਾਰ ਸਭ ਕੰਚਨ ਭੂਖਨ ਨਿਆਇ ॥
ਤਿਉ ਅਰੂਪ ਹੀ ਰੂਪ ਸਭ ਆਪੇ ਬਨਿਓ ਆਇ ॥੧॥

ਝੂਲਨਾ॥ ਬੇਰੰਗ ਨੇਰੰਗ ਅਨੂਪ ਕੀਏ
ਕਹੁੰ ਕਾਲਾ ਹੈ ਕਹੂੰ ਪੀਲਾ ਹੈ ॥
ਵਹ ਏਕੁ ਹੀ ਹੈ ਤ੍ਰੈ ਭੇਦ ਬਿਨਾ
ਧਰੈ ਭੇਦ ਅਨੇਕ ਸਿਉ ਲੀਲਾ ਹੈ ॥
ਯਹ ਪੁਰਖ ਪ੍ਰਕਿਰਤ ਕੋ ਖੇਲੁ ਧਰਾ
ਬੇਸੰਗ ਨੈਸੰਗੁ ਸੰਗੀਲਾ ਹੈ ॥
ਸੁਧਿ ਬੁਧਿ ਸਿਉ ਆਪੁ ਬੀਚਾਰੀਐ ਜੀ
ਬੇਰੰਗ ਹੀ ਰੰਗ ਰੰਗੀਲਾ ਹੈ ॥੨੯॥

ਦੋਹਰਾ॥ ਆਤਮ ਏਕ ਅਦੁਤੀ ਹੈ ਰਹਤ ਭੇਦ ਤ੍ਰੈ ਜਾਨ ॥
ਵਾ ਬਿਨੁ ਦੂਜਾ ਜਾਨਨਾ ਯਹੀ ਅਗਿਆਨ ਪ੍ਰਮਾਨ ॥

ਝੂਲਨਾ॥ ਕਹੂ ਚੋਰ ਅਉ ਜਾਰ ਬਿਕਾਰ ਬਨਾ
ਉਪਕਾਰੀ ਹੈ ਕਹੂੰ ਦੋਹੀ ਹੈ ॥
ਕਹੂੰ ਜੋਗ ਅਉ ਜਗ ਸਮਾਧ ਧਰੈ
ਕਹੂੰ ਮੋਹਨ ਹੈ ਕਹੂੰ ਮੋਹੀ ਹੈ ॥
ਇਹੁ ਲਖ ਚਉਰਾਸੀਹ ਖੇਲੁ ਤੇਰਾ
ਕਛੁ ਤੁਝ ਬਿਨਾ ਕਹੂੰ ਸੋਹੀ ਹੈ ॥
ਜਿਨਉ ਗਿਆਨ ਕੋ ਨੈਨ ਉਘਾਰ ਦੇਖਿਆ
ਤਿਨਉ ਦੇਖਿਆ ਸਭ ਕਿਛੁ ਓਹੀ ਹੈ ॥੩੦॥

ਦੋਹਰਾ॥ ਜਉ ਕੰਚਨ ਭੂਖਨ ਭਇਓ ਧਰਿਓ ਰੂਪ ਅਪਾਰ ॥
ਤਉ ਵਾ ਕੀ ਕੰਚਨ ਤਾ ਬਿਖੈ ਕਛੁ ਘਟਤੀ ਹੋਈ ਯਾਰ ॥੧॥
ਚੌਪਈ॥ ਜਬ ਹੀ ਸਧਨੈ ਸਿਛਾ ਪਾਈ ॥
ਮਨ ਬਚ ਕ੍ਰਮ ਕਰਿ ਤਿਸੁ ਲਿਵ ਲਾਈ ॥
ਪਾਚ ਜੋਗ ਲੇ ਮਨ ਮਹਿ ਧਾਰਾ ॥
ਸੋ ਤੋ ਕਉ ਮੈ ਕਹਉ ਬੀਚਾਰਾ ॥
ਜੋ ਸਹਜਿ ਸੁਭਾਇ ਕਰਮ ਹੋਇ ਆਵੈ ॥
ਰਹੈ ਅਸੰਗ ਕਰਮ ਜੋਗੁ ਕਹਾਵੈ ॥
ਇੰਦ੍ਰੀਅਨ ਕੋ ਤਿਸੁ ਨਿਗ੍ਰਹੁ ਰਹੈ ॥
ਅਸਟਾਂਗ ਜੋਗ ਸੋ ਸਹਜੈ ਅਹੈ ॥
ਸਾਰ ਅਸਾਰ ਬਬੇਕੁ ਜੋ ਜਾਨੈ ॥
ਕਰਿ ਬੁਧਿ ਜੋਗ ਸਾਰ ਮਨੁ ਮਾਨੈ ॥੩੧॥
ਦੋਹਰਾ॥ ਜੋ ਕਛੁ ਵਰਤੈ ਜਗਤ ਮੈ ਹਰਿ ਕਰਤ ਕਰਾਵਤ ਜਾਨ ॥
ਤਾਹੀ ਮੈ ਪਰਸਨ ਰਹੈ ਇਵ ਪਾਇਓ ਭਗਤਿ ਗਿਆਨ ॥੧॥
ਚੌਪਈ॥ ਸਧਨਾ ਅਹਿਨਿਸ ਮਾਤਾ ਫਿਰੈ ॥
ਰਾਗ ਦੁਏਖ ਨਹੀ ਮਨ ਮਹਿ ਧਰੈ ॥
ਭਾਉ ਭਗਤਿ ਹਿਰਦੈ ਮਹਿ ਲਿਆਵੈ ॥
ਜੋਰਿ ਬਿਸਨਪਦ ਪ੍ਰੇਮ ਸਿਉ ਗਾਵੈ ॥
ਨਾ ਵਹ ਦੁਖੈ ਨ ਕਿਸੈ ਦੁਖਾਵੈ ॥
ਸੁਖ ਸਰੂਪ ਹੋਇ ਅਉਧ ਬੀਤਾਵੈ॥
ਭਗਤੁ ਭਗਤੁ ਤਿਸੁ ਜਗਤੁ ਬਖਾਨੈ ॥
ਪੂਜਾ ਅਰਚਾ ਬੰਦਨਾ ਠਾਨੈ ॥
ਸੁਖ ਰੂਪੀ ਸੁਖਦਾਈ ਸਾਧ ॥
ਤਿਨ ਕੋ ਮਤੋ ਹੈ ਅਗਮ ਅਗਾਧ॥੩੨॥
ਦੋਹਰਾ॥ ਚਰਚਾ ਪਿਆਰੇ ਪ੍ਰੀਤਮੈ ਠੀਕ ਠਾਕ ਨਹੀ ਹੋਤ ॥
ਸ੍ਰਵਨੋ ਕੋ ਰਸਨਾ ਨਹੀ ਨਹੀ ਰਸਨਾ ਕੋ ਸ੍ਰੋਤ ॥੧॥
ਚੌਪਈ॥ ਸਧਨਾ ਪ੍ਰੇਮ ਪਦੁ (ਮਦਿ) ਪੀ ਛਕ ਗਇਆ ॥
ਸੋ ਸਕਲ ਲੋਕ ਮੈ ਪਰਗਟੁ ਭਇਆ ॥
ਪਾਤਿਸਾਹ ਬਾਤ ਸੁਨਿ ਪਾਈ ॥
ਸਧਨਾ ਜੀ ਕਉ ਲੀਓ ਬੁਲਾਈ॥

ਬਹੁ ਆਦਰੁ ਕਰਿ ਢਿਗ ਬੈਠਾਇਆ ॥
ਪੁਨਿ ਰਕਤ ਪੀਤ ਕਰਿ ਨੈਨ ਦਿਖਾਇਆ ॥
ਤੂੰ ਤੋ ਹਰਿ ਕਾ ਭਗਤੁ ਕਹਾਵੈ ॥
ਤਬ ਛੋਡਉ ਜਬ ਕਰਾਮਾਤਿ ਦਿਖਾਵੈ ॥
ਸਧਨਾ ਸਭ ਘਟ ਬ੍ਰਹਮੁ ਬੀਚਾਰੈ ॥
ਹਰਖ ਸੋਗ ਨਹੀ ਮਨ ਮੈ ਧਾਰੈ ॥੩੩॥

ਦੋਹਰਾ॥ ਹਰਖ ਸੋਗੁ ਨਹੀ ਧਾਰਈ ਗਇਓ ਦੁਤੀਆ ਭਾਉ ਬਿਲਾਇ ॥
ਪਰਮਾਤਮ ਰੂਪ ਬਿਚਾਰ ਕੈ ਰਹਿਓ ਵਾਹੀ ਉਰਝਾਇ ॥੧॥

ਚੌਪਈ॥ ਰਾਵ ਰੰਕ ਸੋ ਨਾਹਿ ਬੀਚਾਰੈ ॥
ਪੂਰਨ ਬ੍ਰਹਮੁ ਸਭ ਘਟਹਿ ਨਿਹਾਰੈ॥
ਕਰਾਮਾਤਿ ਹੈ ਕਹਰ ਕੋ ਨਾਉ ॥
ਭਗਤ ਜਨਾ ਕਉ ਨਾਹਿ ਸੁਆਉ ॥
ਬਿਨੁ ਪਰਮਾਤਮ ਤਿਸੁ ਅਉਰ ਨ ਸੂਝੈ ॥
ਸਭ ਕਾਰਜ ਕਾਰਨ ਨਹੀ ਬੂਝੈ॥
ਜਬ ਭੂਪਤ ਕਛੁ ਬਾਤ ਬਖਾਨੈ ॥
ਤਬ ਹਸ ਪਰੈ ਕਛੁ ਅਉਰ ਨ ਆਨੈ॥
ਤਿਨ ਕਰਤ ਕਰਾਵਤ ਹਰਿ ਹੀ ਜਾਤਾ ॥
ਭਾਉ ਦੂਸਰਾ ਧਰੈ ਨ ਗਿਆਤਾ ॥੩੪॥

ਦੋਹਰਾ॥ ਭੂਪਤਿ ਮਨ ਮੈ ਕੋਪੁ ਕਰਿ ਸਧਨੈ ਦੀਓ ਬਿਡਾਰਿ ॥
ਕਹਿਓ ਯਾ ਕਉ ਬੁਰਜ ਮੈ ਚਿਨ ਲੇਵਉ ਯਾਹੀ ਬਾਰ ॥੧॥

ਚੌਪਈ॥ ਹਸਤ ਹਸਤ ਸਧਨਾ ਉਠਿ ਚਲਾ ॥
ਦੇਖਹੁ ਗਿਆਨ ਕੀ ਅਦਭੁਤ ਕਲਾ ॥
ਲੇ ਜਾਇ ਬੁਰਜ ਵਿਚਿ ਕੀਆ ਠਾਢਾ ॥
ਹੁਕਮੁ ਪਛਾਨ ਮਨ ਆਨਦੁ ਬਾਢਾ ॥
ਏਹ ਸਰੀਰ ਬਸਤਰ ਕੀ ਨਿਆਏ ॥
ਪੁਰਖ ਪੁਰਾਤਨ ਪਹਿਰਤ ਆਏ ॥
ਇੰਦ੍ਰੀ ਸਭੈ ਅਪਕਰਮੁ ਕਰਤ ਹੈ ॥
ਪਰਮਾਤਮ ਸਤਿਆ ਪਾਇ ਫੁਰਤੁ ਹੈ ॥
ਰਾਜ ਮਜੂਰ ਲਗਿ ਤਿਸੁ ਚਿਣਿ ਲਾਇਆ ॥
ਈਟ ਮਾਟੀ ਸਿਉ ਪਰਛਿਨ (ਪ੍ਰਛਿਨ) ਕੀਆ ॥੩੫॥

ਦੋਹਰਾ॥ ਸਗਲ ਅੰਗੁ ਜਬ ਢਾਪਿਆ ਗਰਦਨ ਲਉ ਤਿਸੁ ਜਾਇ ॥
ਬਾਕ ਬਿਲਾਸ ਇਕੁ ਸਬਦੁ ਕਰਿ ਪ੍ਰੇਮ ਸਿਉ ਉਠਿਓ ਗਾਇ ॥੧॥
ਚੌਪਈ॥ ਕਾਂਪੀ ਧਰਨ ਬੁਰਜੁ ਫਟਿ ਗਿਆ ॥
(ਰਾਜ) ਮਜੂਰ ਕੂਦ ਤਬ ਪਰਿਆ (ਪਇਆ) ॥
ਸਧਨਾ ਤਹਾ ਠਾਢਾ ਹੋਇ ਰਹਾ ॥
ਕਰੈ ਕੀਰਤਨੁ ਪ੍ਰੇਮ ਸਿਉ ਸਹਾ ॥
ਮਾਟੀ ਈਟ ਕਹੂ ਜਾਇ ਹੈ ਪਰੀ ॥
ਬਸਤਰ ਅੰਗ ਸਪਰਸ ਨ ਕਰੀ ॥
ਭੂਪਤਿ ਇਹੁ ਜਬ ਪਰਚਾ ਪਾਇਆ ॥
ਹੋਇ ਅਧੀਨ ਚਰਨੀ ਲਟਪਾਇਆ॥
ਦੇਖਹੁ ਹਰਿ ਭਗਤਨ ਵਡਿਆਈ ॥
ਆਦਿ ਜੁਗਾਦਿ ਹਰਿ ਲਾਜ ਰਖਾਈ॥੩੬॥
ਦੋਹਰਾ॥ ਹਰਿ ਕੀ ਪੈਜ ਪ੍ਰਧਾਨ ਹੈ ਜਾਨਤ ਸਕਲ ਜਹਾਨ ॥
ਜੋ ਨਰ ਹਰਿ ਕਉ ਧਿਆਵਹੀ ਹਰਿ ਤਿਸੁ ਭਜੈ ਨਿਦਾਨ ॥੧॥
ਦੋਹਰਾ॥ ਸਧਨੇ ਕੀ ਕਥਾ ਅਬ ਪੂਰਨ ਭਈ ਸੁਜਾਨ ॥
ਪੁਨਿ ਬਾਲਮੀਕ ਕੀ ਕਥਾ ਕਉ ਸ੍ਰੋਤਾ ਹੈ ਸਾਉਧਾਨ॥੧॥੩੬॥
੧॥੧੨॥(੧)

# ਪ੍ਰਿਯ ਦਾਸ, ਭਗਤਿ ਰਸ ਬੋਧਨੀ ਟੀਕਾ ਭਗਤ ਮਾਲ, 1712 ਈ.

ਪ੍ਰਿਯਦਾਸ ਦੇ ਮਾਪਿਆਂ ਬਾਰੇ ਸੂਚਨਾ ਨਹੀਂ ਮਿਲਦੀ। ਇਸ ਦਾ ਜਨਮ ਸੂਰਤ ਨਗਰ ਵਿਚ ਹੋਇਆ ਦੱਸਿਆ ਗਿਆ ਹੈ[1]। ਇਹ ਵੈਸ਼ਣਵਾਂ ਦੇ ਚੈਤੰਨਯ ਸੰਪ੍ਰਦਾਇ ਭਗਤ ਮਨਹਰਣ ਜਾਂ ਮਨੋਹਰ ਦਾਸ ਦੇ ਸ਼ਿਸ਼ ਸਨ[2]। ਪ੍ਰਿਯਦਾਸ ਆਖਦੇ ਹਨ ਕਿ ਮੈਨੂੰ ਗੁਰੂ ਨਾਭਾ ਦਾਸ ਨੇ, ਖੁਦ, **ਭਗਤ ਮਾਲ** ਦੀ ਟੀਕਾ ਕਰਨ ਦਾ ਹੁਕਮ ਦਿੱਤਾ[3]। ਇਹ ਟੀਕਾਕਾਰੀ ਦੇ ਕਾਰਜ ਨੂੰ ਮੰਨਤਾ ਦੇਣ ਦੀ ਕਾਵਿ ਵਿਧੀ ਹੈ। **ਭਗਤ ਰਸ ਬੋਧਨੀ ਟੀਕਾ ਭਗਤ ਮਾਲ** ਦਾ ਰਚਨਾ ਕਾਲ 1769 ਬਿ./1712 ਈ. ਹੈ[4]।

ਪ੍ਰਿਯਦਾਸ ਨੇ ਨਾਭਾ ਦਾਸ ਦੇ 214 ਮੂਲ ਛੰਦਾਂ (ਵਿਚੋਂ 115 ਛਪਿਆਂ) ਦੀ ਟੀਕਾ 633 ਛੰਦਾਂ ਵਿਚ ਕੀਤੀ ਹੈ। 82 ਪਦੇ ਤੇ 17 ਦੋਹੇ ਉਸ ਨੇ ਛੱਡ ਦਿੱਤੇ ਹਨ। ਇਸ ਰਚਨਾ ਦੇ ਕੁਲ 654 ਛੰਦ ਹਨ[5]।

**ਭਗਤਿ ਰਸ ਬੋਧਨੀ** ਦੇ ਪਹਿਲੇ 8 ਛੰਦ ਭੂਮਿਕਾ ਦੇ ਹਨ। ਪਹਿਲੇ ਤਿੰਨ ਜੁਗਾਂ ਦੇ ਭਗਤਾਂ ਨਾਲ ਸੰਬੰਧਿਤ ਨਾਭਾ ਦਾਸ ਦੇ 4 ਦੋਹੇ ਤੇ 26 ਛਪਿਆਂ ਲਈ ਪ੍ਰਿਯ ਦਾਸ ਨੇ 105 ਕਬਿਤ ਸਵੈਯੇ ਵਰਤੇ ਹਨ। ਬਾਅਦ ਵਿਚ ਕਲਿਜੁਗ ਦੇ ਭਗਤਾਂ ਦਾ ਉਲੇਖ ਹੈ ਅਤੇ ਆਖਰੀ ਦੋ ਛੰਦਾਂ ਵਿਚ ਗੁਰੂ ਮਹਿਮਾ ਤੇ ਸਮਾਪਤੀ ਦਾ ਵਰਣਨ ਹੈ।

ਇਸ ਟੀਕਾ ਦਾ ਆਧਾਰ ਪੂਰਬਵਰਤੀ ਭਗਤ ਮਾਲਾਵਾਂ ਤੇ ਪਰਿਚਯੀ ਸਾਹਿਤ ਹੈ। ਵਿਆਖਿਆ ਵਾਸਤੇ ਉਨ੍ਹਾਂ ਨੇ ਲੋਕ ਕਥਾਵਾਂ ਦਾ ਆਸਰਾ ਲਿਆ ਹੈ। ਇਸ ਵਿਚ ਸੰਖੇਪਤਾ ਨੂੰ ਮੁੱਖ ਰੱਖਿਆ ਗਿਆ ਹੈ।

ਇਸ ਦੀਆਂ ਹੱਥ ਲਿਖਤਾਂ CPL-2723, CPL-2736 (ਦੋਵੇਂ ਮਿਤੀ ਰਹਿਤ) ਹਨ। GNDU-R-2485 ਪੱਥਰ ਛਾਪੇ ਦਾ ਗ੍ਰੰਥ ਹੈ ਜੋ 1892 ਵਿਚ ਸਰਾਜਦੀਨ ਪ੍ਰੈੱਸ, ਲਾਹੌਰ ਵਿਚ ਛਪਿਆ।

ਭਗਤ ਸਧਨਾ ਜੀ ਬਾਰੇ ਇਸ ਵਿਚ ਇਹ ਸਾਮਗਰੀ ਹੈ—

ਇਸ ਦੇ 410-413 ਛੰਦਾਂ ਵਿਚ ਸਧਨਾ ਜੀ ਦਾ ਉਲੇਖ ਹੈ। ਇਸ

ਵਿਚ ਸਧਨਾ ਜੀ ਰਾਹੀਂ ਸਾਲਿਗ੍ਰਾਮ ਨਾਲ ਮਾਸ ਤੋਲ ਕੇ ਵੇਚਣ ਬਾਰੇ ਅਤੇ ਸੰਤਾਂ ਰਾਹੀਂ ਉਸ ਨੂੰ ਪ੍ਰਭੂ ਸਧਨਾ ਦੀ ਸੂਝ ਦੇਣ ਬਾਰੇ ਦੱਸਿਆ ਗਿਆ ਹੈ ।

ਇਹ ਵੀ ਦਰਸਾਇਆ ਗਿਆ ਹੈ ਕਿ ਇਕ ਵਾਰ ਜਦੋਂ ਸਧਨਾ ਜੀ ਭਿਖਿਆ ਲੈਣ ਗਏ, ਇਨ੍ਹਾਂ ਉੱਪਰ ਇਕ ਔਰਤ ਮੋਹਿਤ ਹੋ ਗਈ । ਉਸ ਨੇ ਆਪਣੇ ਪਤੀ ਨੂੰ ਵੀ ਕਤਲ ਕਰ ਦਿੱਤਾ ਤਾਂ ਕਿ ਇਨ੍ਹਾਂ ਨਾਲ ਸੰਬੰਧ ਬਣਾ ਸਕੇ । ਇਨ੍ਹਾਂ ਦੇ ਨਾਂਹ ਕਰਨ 'ਤੇ ਉਸ ਨੇ ਪਤੀ ਦੇ ਕਤਲ ਦਾ ਦੋਸ਼ ਇਨ੍ਹਾਂ ਉੱਪਰ ਲਾ ਦਿੱਤਾ । ਹਾਕਮ ਨੇ ਇਨ੍ਹਾਂ ਦੇ ਹੱਥ ਕੱਟਣ ਦੀ ਸਜ਼ਾ ਦਿੱਤੀ ਪਰ ਪਾਰਬ੍ਰਹਮ ਪਰਮੇਸ਼ਰ ਨੇ ਇਨ੍ਹਾਂ ਦੀ ਰੱਖਿਆ ਕੀਤੀ ।

ਪ੍ਰਿਯ ਦਾਸ ਨੇ ਸਧਨਾ ਜੀ ਬਾਰੇ, ਜਿਨ੍ਹਾਂ ਸੰਬੰਧੀ ਨਾਭਾ ਦਾਸ ਦੀ ਭਗਤ ਮਾਲ ਵਿਚ ਨਾਂ ਹੀ ਆਇਆ ਹੈ, ਉਪਰੋਕਤ ਦੋ ਸਾਖੀਆਂ ਦਿੱਤੀਆਂ ਹਨ ਅਤੇ ਸਧਨਾ ਜੀ ਦੀ ਸਾਧਨਾ, ਗੁਣਤੰਤਰ ਤੇ ਨੈਤਿਕਤਾ ਵਿਚ ਆਸਥਾ ਨੂੰ ਵਡਿਆਇਆ ਹੈ ਅਤੇ ਇਸ ਦੇ ਪ੍ਰਗਟਾਅ ਲਈ ਉਪਰੋਕਤ ਕਾਵਿ ਵਿਧੀ ਦੀ ਵਰਤੋਂ ਕੀਤੀ ਹੈ । ਇਸ ਨਾਲ ਪ੍ਰਿਯ ਦਾਸ ਨੇ ਆਪਣੀ ਵਿਚਾਰਧਾਰਾ ਦਾ ਇਜ਼ਹਾਰ ਕੀਤਾ ਹੈ ਪਰ ਉਨ੍ਹਾਂ ਰਾਹੀਂ ਸਧਨਾ ਜੀ ਦੀ ਘਾਲ-ਕਮਾਈ ਦੀ ਉਸਤਤ ਵੀ ਸਾਹਮਣੇ ਆਈ ਹੈ ।

## ਟਿੱਪਣੀਆਂ ਤੇ ਹਵਾਲੇ

1. ਲਾਲਤਾ ਪ੍ਰਸਾਦ ਦੂਬੇ, ਹਿੰਦੀ ਭਕਤ ਵਾਰਤਾ ਸਾਹਿਤਯ, ਪੰਨਾ 189
2. ਉਹੀ, ਪੰਨਾ 190
3. ਭਗਤਿ ਰਸ ਬੋਧਨੀ ਟੀਕਾ ਭਗਤ ਮਾਲ, ਕਬਿਤ 1, 633
4. ਉਹੀ, ਕਬਿਤ 633
5. ਪ੍ਰਿਯ ਦਾਸ, ਭਗਤਿ ਰਸ ਬੋਧਨੀ ਟੀਕਾ ਭਗਤਮਾਲ, GNDU-R-2485, ਪੰਨਾ 336

# ਟੀਕਾ ਸਧਨਾ ਜੂ ਕੀ 1 ਕਬਿਤ

203
ਸਧਨਾ ਕਸਾਈ ਤਾਂ ਕੀ ਨੀਕੀ ਕਸ ਆਈ,
ਜੈਸੇ ਬਰੇ ਬਾਨੀ ਸੋਨੇ ਕੀ ਕਸੌਟੀ ਕਸਿਆਈ ਹੈ ।
204/ ਜੀਵਨ ਕੋ ਬਧ ਕੈਰੇ/ ਐਪੇ ਕੁਲਾ ਚਾਰ ਢਰੈ,
ਵੈਚੇ ਮਾਸ ਲਿਯਾਇ ਪ੍ਰਤਿ ਹਰਿ ਸੋ ਲਗਾਈ ਹੈ ।
ਗੰਡਕੀ ਕੋ ਸੁਤ ਬਿਨ ਜਾਨੈ ਤਾਸੋ ਤੋਲਯੋ ਕਰੈ,
ਭਰੇ ਦ੍ਰਿਗ ਸਾਧੁ ਆਨੁ ਪੂਜੈ ਪੈਨ ਭਾਈ ਹੈ ।
ਕਹੀ ਨਿਸਿ ਸੁਪਨੇ ਮੇ ਵਾਹੀ ਠੌਰ ਮੋਕੇ ਦੇਵੋ,
ਸੁਨੋ ਗੁਨ ਗਾਨ ਰੀਝੇ ਹਿਯੇ ਕੀ ਸਚਾਈ ਹੈ ।-410
ਲੈ ਕੈ ਆਯੋ ਸਾਧੁ ਮੈ ਤੋ ਬਡੋ ਅਪਰਾਧ ਕਿਯੋ,
ਕਿਯੋ ਅਭਿਖੇਕ ਸੇਵ ਕਰੀ ਪੈਨ ਭਾਈ ਹੈ ।
ਏਤੋ ਪ੍ਰਭ ਰੀਝੇ ਤੋ ਪੈ ਜੋਈ ਚਾਹੈ ਸੋਈ ਕਰੋ,
ਗਰੋ ਭਰ ਆਯੋ ਸੁਨਿ ਮਤਿ ਵਿਸਰਾਈ ਹੈ ।
ਵੇਈ ਹਰਿ ਉਰ ਧਾਰ ਡਾਰਿ ਦੀਯੋ ਕੁਲਾਚਾਰ,
ਚਲੇ ਜਗੰਨਾਥ ਦੇਵ ਚਾਹਿ ਉਪਜਾਈ ਹੈ ।
ਮਿਲਯੋ ਏਕ ਸੰਗ ਸੰਗ ਜਾਤ ਵੇਸ ਗਾਤ ਸਬ,
ਤਬ ਆਪ ਦੂਰ ਦੂਰ ਰਹੈ ਜਾਨ ਪਾਈ ਹੈ ॥-411
ਆਯੋ ਮਗ ਗਾਵ ਭਿਖਯਾ ਲੇਨ ਇਕ ਵਾਰ ਗਯੋ,
ਕਯੋ ਰੂਪ ਦੇਖ ਕੋਊ ਤਿਯਾ ਰੀਝ ਪਰੀ ਹੈ ।
205/ ਬੈਠੋ ਯਾਹੀ ਠੌਂ/ਰ ਕਰੋ ਭੋਜਨ ਨਿਹੋਰ ਕਰਯੋ,
ਰਹਯੋ ਨਿਸਿ ਸੋਯੋ ਆਈ ਮੇਰੀ ਮਤਿ ਹਰੀ ਹੈ ।
ਲੇਵੈ ਮੋਕੋ ਸੀਰੀ ਗਰੋ ਕਾਟੋਂ ਤੌਨ ਹੋਹਿ ਗੰਗ,
ਬੂਝੀ ਔਰ ਕਾਟੀ ਪਤਿ ਰਵਿਪੈ ਨੂ ਡਰੀ ਹੈ ।
ਕਹੀ ਅਬ ਪਾਯੋ ਮੋਸੌ ਨਾਤੌਂ ਕੌਨ ਤੌਸੌ ਮੋਸੌ,

ਸੋਰ ਕਰ ਉਠੀ ਇਕ ਮਰਯੋ ਭੀਰ ਕਰੀ ਹੈ ।-412
ਹਾਕਮ ਪਕਰ ਪੂਛੇ ਕਹੈ ਹਸ ਮਾਰਯੋ ਹਮ,
ਡਾਰਯੋ ਸੋਚ ਭਾਰੀ ਕਹੀ ਹਾਥ ਕਾਟ ਡਾਰੀਯੈ ।
ਕਟਿਯੋ ਕਰਿ ਚੇਲੇ ਹਰਿ ਰੰਗਿ ਮਾਝ ਝਿਲੈ ਮਾਨੀ,
ਜਾਨੀ ਕਛੂ ਚੂਕ ਮੇਰੀ ਯਹੀ ਉਰਿ ਧਾਰੀਯੈ ।
ਜਗੰਨਾਥ ਦੇਵ ਆਗੋ ਪਾਲਕੀ ਪਠਾਈ ਲੈਨ,
ਸਧਨਾ ਕੋ ਭਕਤਿ ਕਹਾ ਚਢੈ ਨ ਬਿਚਾਰਿਯੈ ।
ਚਢੇ ਆਏ ਪ੍ਰਭ ਪਾਸਿ ਸੁਪਨੋ ਸੋ ਮਿਟਯੋ ਤ੍ਰਾਸ,
ਬੋਲੈ ਦੈ ਕਸੋਟੀ ਹੂ ਪੈ ਭਕਤਿ ਵਿਸਤਾਰਿਯੈ ।-413

# ਚੰਦ ਦਾਸ, ਭਗਤ ਵਿਹਾਰ, 1750 ਈ.

ਚੰਦ ਦਾਸ ਦਾ ਜਨਮ ਹੰਸ਼ਵਾ (ਫਤਹਿਪੁਰ) ਵਿਚ ਹੋਇਆ । ਇਹ ਸਹਿਗਲ ਖੱਤਰੀ ਸਨ ।

ਗੰਗਾ ਯਮੁਨਾ ਮਧਯ ਮੇਂ, ਹੰਸਧ੍ਵਜ ਕੋ ਗ੍ਰਾਮ ।
ਹੰਸਪੁਰੀ ਸੁਭ ਨਾਮ ਤੇਹਿ, ਤਹਾਂ ਕਿਯੇ ਨਿਜ ਧਾਮ ।
ਵਸੰਤ ਰਾਯ ਮਮ ਪਿਤਾਮਯ, ਪਿਤਾ ਸੋ ਸਾਹਬ ਰਾਯ ।
ਸਹਗਲ ਖਤ੍ਰੀ ਵੰਸ ਯੋਂ, ਕ੍ਰਿਤ ਸਗੀਰ ਸੁਖ ਪਾਯ[1] ।

ਇਹ ਸਰਾਫੀ ਦਾ ਕੰਮ ਛੱਡ ਕੇ ਭਗਤ ਬਣ ਗਏ । ਇਨ੍ਹਾਂ ਦਾ ਦੇਹਾਂਤ 1828 ਵਿਚ ਹੋਇਆ[2] ।

ਇਨ੍ਹਾਂ ਦੀਆ ਰਚਨਾਵਾਂ ਰਾਮ ਵਿਨੋਦ (1804) ਕ੍ਰਿਸ਼ਨ ਵਿਨੋਦ 1805, ਭਾਗਵਤ ਗੀਤਾ (1806), ਭਗਤ ਵਿਹਾਰ (1807), ਆਦਿ ਹਨ।

ਭਗਤ ਵਿਹਾਰ ਦੀ ਇਕ ਹੱਥ ਲਿਖਤ ਬੇਣੀ ਕਵੀ ਰਾਹੀਂ 1810 ਬਿ. ਦੀ ਮਿਲਦੀ ਹੈ । ਇਸ ਵਿਚ ਹੋਰ ਜੁਗਾਂ ਤੋਂ ਇਲਾਵਾ ਕਲਿਜੁਗ ਦੇ 125 ਭਗਤਾਂ ਦੇ ਨਾਵਾਂ ਦਾ ਉਲੇਖ ਮਿਲਦਾ ਹੈ। ਇਸ ਦੇ 82 ਸਰਗ ਹਨ[3]।

ਭਗਤ ਮਾਲ (ਨਾਭਾ ਦਾਸ) ਵਿਚਲੇ ਭਗਤਾਂ ਤੋਂ ਇਲਾਵਾ ਇਸ ਵਿਚ ਗੁਰੂ ਨਾਨਕ, ਕੁੰਤਲ ਦਾਸ, ਅਚਰਜ ਦਾਸ, ਹਰਿਵਲਭ, ਬ੍ਰਹਮਰਾਜ, ਮਦਨ ਕਸਾਈ, ਰਾਜਾ ਰਾਮ, ਭਗਵਾਨ ਅਲੀ, ਰਾਜ ਨਾਰਾਇਣ ਦਾਸ, ਰਾਮਰਤਨ, ਉਤੰਕ ਜੂ, ਭ੍ਰਿਗੂ ਜੂ, ਕੋਲਾ ਆਲਾ, ਦਧੀ ਜੂ, ਰਾਜ ਨਾਥ, ਤੀਛੀ ਦਾਸ, ਸਮਨ ਜੂ, ਮਲੂਕ ਦਾਸ, ਰਾਮਦਾਸ, ਬਜੀਦਾ ਖਾਨ, ਮਿਰਜਾ ਖਾਨ, ਹਰਿਦਾਸ, ਚੰਦ ਸਖੀ, ਜਨਕੀ ਦਾਸ, ਚੰਦ੍ਰ ਦਾਸ ਦੇ ਨਾਂ ਆਏ ਹਨ[4] ।

ਇਸ ਦੇ, ਨਾਭਾ ਦਾਸ ਦੀ ਭਗਤਮਾਲ ਵਿਚਲੇ ਕੁਝ ਭਗਤਾਂ ਦਾ ਉਲੇਖ ਪ੍ਰਿਆ ਦਾਸ ਦੀ ਟੀਕਾ ਨਾਲ ਵੀ ਮੇਲ ਖਾਂਦਾ ਹੈ। ਜਿਵੇਂ ਰਾਮਾਨੰਦ, ਨਾਮ ਦੇਵ, ਕਬੀਰ, ਰੈਦਾਸ, ਪੀਪਾ, ਧੰਨਾ, ਜੈਦੇਵ, ਤ੍ਰਿਲੋਚਨ, ਸਦਨਾ ਕਸਾਈ, ਆਦਿ[5] ।

# ਟਿੱਪਣੀਆਂ ਤੇ ਹਵਾਲੇ

1. ਲਾਲਤਾ ਪ੍ਰਸਾਦ ਦੂਬੇ, ਹਿੰਦੀ ਭਕਤ ਵਾਰਤਾ ਸਾਹਿਤਯ, ਪੰਨਾ 124
2. ਉਹੀ, ਪੰਨਾ 124
3. ਉਹੀ, ਪੰਨਾ 125
4. ਉਹੀ, ਪੰਨਾ 126
5. ਉਹੀ, ਪੰਨਾ 131

# ਗਰੀਬ ਦਾਸ ਛੁਡਾਨੀ ਵਾਲੇ, ਗ੍ਰੰਥ (1717-1774)

ਗਰੀਬ ਦਾਸ ਦਾ ਜਨਮ ਜੱਟ ਘਰਾਣੇ ਵਿਚ ਛੁਡਾਨੀ ਪਿੰਡ, ਜਿਲ੍ਹਾ ਰੋਹਤਕ ਵਿਚ 1717 ਨੂੰ ਹੋਇਆ[1] । ਇਹ ਦਾਦੂ ਪੰਥੀਏ ਗਰੀਬ ਦਾਸ, ਬਬਰੀ ਪੰਥੀ ਤੇ ਭੀਖਾ ਜੀ ਦੇ ਗੁਰਭਾਈ ਗਰੀਬਦਾਸ ਅਤੇ ਸਤਨਾਮੀ ਗਰੀਬ ਦਾਸ ਤੋਂ ਵੱਖਰੀ ਸ਼ਖ਼ਸੀਅਤ ਸੀ । ਇਹ ਭਗਤ ਕਬੀਰ ਜੀ ਤੋਂ ਬਹਤ ਪ੍ਰਭਾਵਿਤ ਸੀ। ਦੱਸਿਆ ਜਾਂਦਾ ਹੈ ਕਿ ਇਸ ਦੀ ਬਾਦਸ਼ਾਹ ਮੁਹੰਮਦ ਸ਼ਾਹ (1719-48) ਨਾਲ ਮੁਲਾਕਾਤ ਹੋਈ ਸੀ[2] ।

ਇਸ ਦੇ ਡੇਰੇ ਪੰਜਾਬ ਵਿਚ ਪਟਿਆਲੇ ਦੇ ਨਾਭਾ, ਭਾਦਸੋਂ, ਆਦਿ, ਸੰਗਰੂਰ ਦੇ ਸੁਨਾਮ, ਬਰਨਾਲਾ, ਆਦਿ, ਲੁਧਿਆਣਾ ਦੇ ਲੁਧਿਆਣਾ, ਛਪਾਰ, ਆਦਿ, ਹੁਸ਼ਿਆਰਪੁਰ ਦੇ ਮਤਾਬਪੁਰ, ਅਡਵਾਨਾ, ਆਦਿ, ਫਿਰੋਜ਼ਪੁਰ ਦੇ ਮੋਗਾ, ਤਲਵੰਡੀ, ਆਦਿ, ਅੰਮ੍ਰਿਤਸਰ ਦੇ ਕੈਰੋਂ, ਮੰਨਿਹਾਲਾ, ਆਦਿ ਵਿਚ ਹਨ। ਇਸ ਤੋਂ ਇਲਾਵਾ ਹਰਿਆਣਾ ਵਿਚ ਰੋਹਤਕ, ਜੀਂਦ, ਕਰਨਾਲ, ਅੰਬਾਲਾ ਦੇ ਕੁਝ ਪਿੰਡਾਂ ਵਿਚ, ਰਾਜਸਥਾਨ, ਦਿੱਲੀ, ਗੁਜਰਾਤ ਤੇ ਉੱਤਰ ਪ੍ਰਦੇਸ਼ ਵਿਚ ਵੀ ਇਨ੍ਹਾਂ ਦੀ ਸੰਪ੍ਰਦਾਇ ਦੇ ਡੇਰੇ ਹਨ[3] ।

ਗਰੀਬ ਦਾਸ ਦੇ ਗ੍ਰੰਥ ਸਾਹਿਬ ਦੀਆਂ ਕਈ ਹੱਥ ਲਿਖਤਾਂ ਮਿਲਦੀਆਂ ਹਨ ਜੋ ਗਰੀਬ ਦਾਸ ਆਸ਼ਰਮ ਦਿੱਲੀ, ਗੰਗਾ ਨਗਰ, ਛੁਡਾਨੀ, ਗਰੀਬ ਦਾਸ ਕੁਟੀਆ ਲੁਧਿਆਣਾ, ਆਦਿ ਵਿਚ ਹਨ। ਇਹ ਗ੍ਰੰਥ ਪਹਿਲਾਂ ਪਹਿਲ 1899 ਵਿਚ ਛਪਿਆ । ਫਿਰ ਇਹ 1924 ਵਿਚ ਫਿਰ 1964 ਵਿਚ ਪ੍ਰਕਾਸ਼ਿਤ ਹੋਇਆ ।

ਇਸ ਵਿਚ ਮੰਗਲਾਚਰਣ, ਅੰਗਾਂ ਵਿਚ ਬਾਣੀ, ਪੁਰਾਣ (ਆਦਿ, ਗਣੇਸ਼, ਕਰਮਕਾਂਡ) ਭਗਤ ਮਾਲ ਤੇ ਅਰਜਨਾਮਾ, ਛੰਦ, ਰਮੈਣੀ, ਰਾਗਾਂ ਵਿਚ ਬਾਣੀ ਸ਼ਾਮਿਲ ਹਨ । ਅਖੀਰ ਵਿਚ ਕਬੀਰ ਜੀ ਦੇ 431 ਪਦੇ ਹਨ[4] ।

ਗਰੀਬ ਦਾਸ, ਕਰਮ ਕਾਂਡ ਤੇ ਜਾਤ ਪਾਤ ਵਿਚ ਆਸਥਾ ਦੇ ਵਿਰੋਧੀ

ਸਨ। ਇਹ ਪ੍ਰਭੂ ਦੀ ਸਾਧਨਾ, ਗੁਣ ਤੰਤਰ ਤੇ ਨੈਤਿਕਤਾ ਤੇ ਬਲ ਪਾਉਂਦੇ ਹਨ। ਇਨ੍ਹਾਂ ਦੀ ਬੋਲੀ ਹਰਿਆਣਵੀ ਪ੍ਰਧਾਨ ਸਾਧ ਭਾਖਾ ਹੈ ਜਿਸ ਉੱਪਰ ਪੰਜਾਬੀ ਦਾ ਪ੍ਰਭਾਵ ਵੀ ਹੈ।

ਸੰਬੰਧਿਤ ਪਦੇ ਵਿਚ ਦੱਸਿਆ ਗਿਆ ਹੈ ਕਿ ਕਥਿਤ ਨੀਚ ਬਾਲਮੀਕ, ਰੈਦਾਸ, ਸਧਨਾ, ਸੈਨ, ਧੰਨਾ, ਪੀਪਾ, ਕਬੀਰ, ਆਦਿ ਪ੍ਰਭੂ ਸਾਧਨਾ ਕਰ ਕੇ ਤਰ ਗਏ ਹਨ। ਉਹ ਆਖਦੇ ਹਨ ਕਿ ਅਸੀਂ ਪੰਡਿਤ ਤਾਂ ਕੋਈ ਤਰਿਆ ਨਹੀਂ ਵੇਖਿਆ।

ਇਉਂ, ਗਰੀਬ ਦਾਸ ਨੇ ਆਪਣੀ ਜਾਤ ਪਾਤ, ਊਚ ਨੀਚਤਾ ਵਿਰੋਧੀ ਵਿਚਾਰਧਾਰਾ ਦੇ ਪ੍ਰਸਾਰਣ ਲਈ ਹੋਰ ਭਗਤਾਂ ਤੋਂ ਇਲਾਵਾ ਸਧਨਾ ਜੀ ਦੀ ਸਾਧਨਾ ਪਰਕ ਸ਼ਖਸੀਅਤ ਨੂੰ ਵੀ ਲਿਆ ਹੈ ਅਤੇ ਇਸ ਦੀ ਉਪਮਾ ਵੀ ਕੀਤੀ ਹੈ।

## ਟਿੱਪਣੀਆਂ ਤੇ ਹਵਾਲੇ


1. ਸੰਤ ਗਰੀਬ ਦਾਸ ਦੀ ਚੋਣਵੀਂ ਕਵਿਤਾ, (ਸੰਪਾ. ਕੇ. ਸੀ. ਗੁਪਤਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1980, ਪੰਨਾ 6
2. ਉਹੀ, ਪੰਨਾ 17
3. ਉਹੀ, ਪੰਨੇ 19-20
4. ਉਹੀ, ਪੰਨਾ 22

# ਪਾਠ

51

ਬ੍ਰਹਮ ਪਛਾਣ ਨੀਚ ਕੌਣ ਹੈ ॥ਟੇਕ॥
ਬਾਲਮੀਕ ਕੂੰ ਕਹਤੇ ਨੀਚ, ਨਾਮ ਪ੍ਰਤਾਪ ਹੋਏ ਗਏ ਊਚ ॥
ਜਾ ਕੇ ਦੁਆਰੇ ਗਡਤੀ ਕੁੰਡ, ਰੈ ਦਾਸ ਚਲਿਆ ਸ਼ਟ ਦਰਸ਼ਨ ਮੁੰਡ ॥
ਕਨਕ ਜਨਿਉ ਕਢਿਆ ਕੰਧ, ਸਮਝੇ ਨਾਹੀਂ ਹੀਏ ਕੇ ਅੰਧ ॥
ਸਦਨਾ ਬਕਰੇ ਚੀਰਤ ਚਾਂਮ, ਜਾਂ ਘਟ ਰਮਤਾ ਬੋਲਿਆ ਰਾਮ॥
ਸੈਨ ਭਗਤ ਕਾ ਸਾਸਾਂ ਦੂਰ, ਸੁਆਮੀ ਸੇਵਕ ਮਿਲੇ ਹਜ਼ੂਰ ॥
ਨਾਮਾ ਛੀਪਾ ਪਦ ਪ੍ਰਵਾਨ, ਦੇਵਲ ਫੇਰ ਛੀਵਾਏ ਦਈ ਛਾਣ॥
ਜਾ ਕੂੰ ਸ਼ੂਦਰ ਕਹਤੇ ਲੋਇ, ਧੰਨਾ ਭਗਤ ਦਈ ਕੰਕਰ ਬੋਇ॥
ਅਜਾਮਲ ਸੇ ਅਧਮ ਉਧਾਰ, ਗਣਕਾ ਬੈਠ ਬਿਮਾਨ ਗਈ ਪਾਰ॥
ਪੀਪਾ ਪਰਚੇ ਥੇ ਰਾਜਪੂਤ, ਸਮਝੇ ਨਹੀਂ ਅਕਲ ਕੇ ਊਤ ॥
ਕਾਂਸ਼ੀ ਪੁਰ ਕਬੀਰ ਕਮਾਲ, ਗੈਬੀ ਬਾਲਦ ਆਈ ਰਿਸਾਲ ॥
ਪੰਡਤ ਤਰਿਆ ਨ ਦੇਖਿਆ ਕੋਇ, ਸੂਤਕ ਪਾਤਕ ਜੀਮੇਂ ਦੋਇ॥
ਹੂੰ ਹੂੰ ਕਰੇ ਸੋ ਮੂਰਖ ਹੋਇ, ਕਹੇ ਦਾਸ ਗਰੀਬ ਬ੍ਰਹਮ ਨਹੀਂ ਦੋਇ॥

# ਪਰਚੀ ਬਾਬਾ ਹੰਦਾਲ-1765 ਤੋਂ ਪੂਰਬ

ਪਰਚੀ ਬਾਬਾ ਹੰਦਾਲ ਦੀਆਂ ਦੋ ਹੱਥ ਲਿਖਤਾਂ GNDU-MS ਨੰ. 681 ਤੇ ਜੌੜਾ ਸਿੰਘਾ ਵਾਲੀ ਹਨ। ਪਹਿਲੀ ਹੱਥ ਲਿਖਤ ਦਾ ਲਿਖਾਰੀ ਬ੍ਰਹਮ ਦਾਸ ਹੈ ਅਤੇ ਦੂਜੀ ਦਾ ਰਤਨ ਦਾਸ[1]। ਦੂਜੀ ਦਾ ਲਿਖਣ ਕਾਲ 1883 ਬਿ. ਹੈ ਅਤੇ ਪਹਿਲੀ ਮਿਤੀ ਰਹਿਤ ਹੈ[2]। ਇਉਂ ਲਗਦਾ ਹੈ ਕਿ ਇਹ ਇਸ ਸੰਪ੍ਰਦਾਇ ਦੇ ਚੌਥੇ ਗੁਰੂ ਆਕਲ ਦਾਸ ਤੋਂ ਬਾਅਦ ਕਿਸੇ ਵੱਲੋਂ ਲਿਖੀ ਗਈ ਹੈ। ਇਸ ਦਾ ਰਚਨਾ ਕਾਲ ਆਕਲ ਦਾਸ ਦੀ ਮੌਤ (1713 ਈ.) ਤੋਂ ਬਾਅਦ ਅਤੇ ਸਿੱਖ ਮਿਸਲਾਂ ਦੇ ਰਾਜ ਤੋਂ ਪਹਿਲਾਂ (1765 ਈ. ਤੋਂ ਪਹਿਲਾਂ) ਦੇ ਸਮੇਂ ਵਿਚਕਾਰ ਹੈ[3]।

ਇਸ ਦੇ ਰਚਨਾ ਕਾਲ ਦੇ ਅਧਿਐਨ ਲਈ ਅਸੀਂ ਇਸ ਵਿਚਲੇ ਕੁਲ ਸ਼ਬਦਾਂ ਤੇ ਵਿਭਕਤੀ ਮੂਲਕ ਸ਼ਬਦਾਂ ਦੇ ਅਨੁਪਾਤ ਦੇ ਸੈਂਪਲ ਲਏ ਹਨ, ਅਤੇ ਇਸ ਨੂੰ **ਮਹਿਮਾ ਪ੍ਰਕਾਸ਼** (ਸਰੂਪ ਦਾਸ ਭੱਲਾ) 1776 ਈ. ਵਿਚਲੇ ਅਜਿਹੇ ਸੈਂਪਲਾਂ ਨਾਲ ਤੁਲਨਾਇਆ ਹੈ। ਇਨ੍ਹਾਂ ਦੋਹਾਂ ਵਿਚਲੇ ਅੰਤਰ ਦੀ ਸਾਰਥਿਕਤਾ ਵੇਖਣ ਲਈ ਕਾਈ ਸਕੁੇਅਰ ਟੈਸਟ ਦੀ ਵਰਤੋਂ ਕੀਤੀ ਹੈ। ਸਿੱਟਾ ਇਹ ਨਿਕਲਿਆ ਹੈ ਕਿ ਦੋਵੇਂ ਰਚਨਾਵਾਂ ਇਕੋ ਸਮੇਂ ਦੀਆਂ ਹਨ ਪਰ ਪਰਚੀ ਬਾਬਾ ਹੰਦਾਲ ਥੋੜ੍ਹਾ ਪਹਿਲਾਂ ਦੀ ਹੈ[4]।

ਇਸ ਰਚਨਾ ਦਾ ਮੰਤਵ ਬਾਬਾ ਹੰਦਾਲ ਦੀ ਸ਼ਖ਼ਸੀਅਤ ਦੀ ਪੰਜਾਬ ਦੇ ਲੋਕਾਂ ਵਿਚ ਮੰਨਤਾ ਨਾਲ ਸੰਬੰਧਿਤ ਹੈ। ਬਾਬਾ ਹੰਦਾਲ ਦੇ ਜਨਮ, ਉਨ੍ਹਾਂ ਨਾਲ ਸੰਬੰਧਿਤ ਕਰਾਮਾਤਾਂ, ਉਨ੍ਹਾਂ ਰਾਹੀਂ ਸਾਧਨਾ ਕਰਨ, ਪ੍ਰਭੂ ਤੋਂ ਆਸ਼ੀਰਵਾਦ ਲੈ ਕੇ ਆਪਣੇ ਮਤ ਦਾ ਪ੍ਰਚਾਰ ਕਰਨ, ਤੇ ਉਨ੍ਹਾਂ ਦੀਆਂ ਯਾਤਰਾਵਾਂ ਦਾ ਇਸ ਰਚਨਾ ਵਿਚ ਉਲੇਖ ਮਿਲਦਾ ਹੈ। ਦੱਸਿਆ ਗਿਆ ਹੈ ਕਿ ਪਰਮਾਤਮਾ ਦੇ ਹੁਕਮ ਨਾਲ ਉਨ੍ਹਾਂ ਪਾਸ ਸੰਤ ਮਹਾਤਮਾ ਦਰਸ਼ਨ ਲਈ ਆਏ। ਉਨ੍ਹਾਂ ਨੇ ਪ੍ਰਭੂ ਦੀ ਉਸਤਤ ਵਿਚ ਬਾਣੀ ਉਚਾਰਨਾ ਆਰੰਭ ਕੀਤਾ। ਉਨ੍ਹਾਂ ਨੇ ਆਪਣੇ ਇਲਾਕੇ ਦੇ ਲੋਕਾਂ ਵਿਚ ਨੈਤਿਕਤਾ ਦਾ ਪ੍ਰਚਾਰ ਕੀਤਾ ਅਤੇ ਲੋਕਾਂ ਨੂੰ ਨਰਕ, ਆਦਿ ਦੀਆਂ ਸਜ਼ਾਵਾਂ ਦਾ ਡਰ ਪਾਇਆ।

ਇਉਂ, ਇਹ ਰਚਨਾ ਬਾਬਾ ਹੰਦਾਲ ਦੀ ਸ਼ਖ਼ਸੀਅਤ ਅਤੇ ਮਤ ਦੇ ਪ੍ਰਗਟਾਅ ਦਾ ਜਤਨ ਹੈ।

ਇਸ ਵਿਚ ਹੋਰਨਾਂ ਭਗਤਾਂ ਤੋਂ ਇਲਾਵਾ ਸਧਨਾ ਜੀ ਸੰਬੰਧੀ ਕੁਝ ਉਲੇਖ ਮਿਲਦੇ ਹਨ—

1. ਬਾਬਾ ਹੰਦਾਲ ਨੇ ਰਹਿਰਾਸ ਦੀ ਰਚਨਾ ਕੀਤੀ ਅਤੇ ਉਸ ਵਿਚ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਕਬੀਰ, ਫਰੀਦ, ਰਵਿਦਾਸ, ਨਾਮਦੇਵ ਤੋਂ ਇਲਾਵਾ ਸਧਨਾ ਜੀ ਦੇ ਸ਼ਬਦ ਵੀ ਸ਼ਾਮਿਲ ਕੀਤੇ[5]।

2. ਪਰਮਾਤਮਾ ਪਾਸ ਬੇਨਤੀ ਕਰਨ ਕਾਰਨ ਬਾਬਾ ਹੰਦਾਲ ਪਾਸ ਦਰਸ਼ਨਾਂ ਹਿੱਤ ਪਰਮਾਤਮਾ ਨੇ ਹੋਰ ਦੇਵਤਿਆਂ, ਸੰਤਾਂ ਦੇ ਨਾਲ ਸਧਨਾ ਭਗਤ ਨੂੰ ਵੀ ਭੇਜਿਆ[6]।

ਇਉਂ, ਇਸ ਰਚਨਾ ਵਿਚ ਸਧਨਾ ਜੀ ਦੀ ਸ਼ਖ਼ਸੀਅਤ ਨੂੰ ਮੰਨਤਾ ਦਿੱਤੀ ਗਈ ਹੈ, ਅਤੇ ਉਸ ਨੂੰ ਆਪਣੇ ਪੰਥ ਦੀ ਮਾਨਤਾ ਲਈ ਵਰਤਿਆ ਵੀ ਗਿਆ ਹੈ। ਪਤਾ ਲਗਦਾ ਹੈ ਕਿ ਇਸ ਵਕਤ ਪੰਜਾਬ ਵਿਚ ਹੋਰ ਭਗਤਾਂ ਵਾਂਗ ਸਧਨਾ ਜੀ ਦਾ ਵੀ ਨਾਂ ਸੀ ਅਤੇ ਇਸ ਨੂੰ ਆਪਣੇ ਪ੍ਰਚਾਰ ਲਈ ਮਤ ਵਿਸ਼ੇਸ਼ ਵਾਲੇ ਸਾਧਨ ਬਣਾ ਰਹੇ ਸਨ।

## ਟਿੱਪਣੀਆਂ ਤੇ ਹਵਾਲੇ

1. **ਪਰਚੀ ਬਾਬਾ ਹੰਦਾਲ**, GNDU, MS ਨੰ. 681, ਪਤਰਾ 378 ੳ, **ਪਰਚੀ ਬਾਬਾ ਹੰਦਾਲ**, ਜੌੜਾ ਸਿੰਘਾ ਨੰ. X-277 ੳ (ਇਹ ਪ੍ਰੋ. ਬਲਵਿੰਦਰ ਸਿੰਘ ਜੌੜਾ ਸਿੰਘਾ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਦੇ ਜਤਨਾਂ ਨਾਲ ਪ੍ਰਾਪਤ ਹੋਈ)
3. **ਉਹੀ**
4. ਵਰਿੰਦਰ ਕੌਰ, **ਪਰਚੀ ਬਾਬਾ ਹੰਦਾਲ : ਸੰਪਾਦਨ ਤੇ ਇਤਿਹਾਸਕ ਵਿਸ਼ਲੇਸ਼ਣ**, M.Ph. L. ਖੋਜ ਪ੍ਰਬੰਧ, GNDU. ਅੰਮ੍ਰਿਤਸਰ, 1989, ਪੰਨਾ 14
4. ਵੇਖੋ **ਭਗਤ ਨਾਮ ਦੇਵ,** (ਸੰਪਾ. ਡਾ. ਰਾਏ ਜਸਬੀਰ ਸਿੰਘ)
5. ਵਰਿੰਦਰ ਕੌਰ, **ਉਹੀ ਪੁਸਤਕ**, ਪੰਨਾ 147
6. **ਉਹੀ**, ਪੰਨਾ 150

# ਮੱਕੇ ਮਦੀਨੇ ਦੀ ਗੋਸਟਿ, 1776 ਤੋਂ ਪੂਰਬ

ਇਸ ਰਚਨਾ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਮੁਸਲਿਮ ਫਕੀਰਾਂ ਨਾਲ ਮੱਕੇ ਤੇ ਮਦੀਨੇ ਵਿਚ ਗੋਸ਼ਟੀਆਂ ਵਿਖਾਈਆਂ ਗਈਆਂ ਹਨ। ਇਨ੍ਹਾਂ ਦਾ ਵਿਸ਼ਾ ਵਸਤੂ ਇਸਲਾਮੀ ਕਰਮ ਕਾਂਡ ਤੇ ਰਹੁ ਰੀਤਾਂ ਦੀ ਥਾਂ ਅਜਿਹਾ ਧਰਮ ਮਾਰਗ ਦਰਸਾਉਣਾ ਹੈ ਜਿਸ ਦੇ ਬਾਰੇ ਗੁਰੂ ਸਾਹਿਬ ਦੀ ਰਚਨਾ ਵਾਰ ਮਾਝ ਕੀ ਵਿਚ ਗੁਰੂ ਜੀ ਦੇ ਸਲੋਕਾਂ—ਮੁਸਲਮਾਣੁ ਕਹਾਵਣੁ ਮੁਸਕਲੁ..., ਪੰਜਿ ਨਿਵਾਜਾ ਵਖਤ ਪੰਜਿ..., ਮਿਹਰ ਮਸੀਤਿ ਸਿਦਕੁ ਮੁਸਲਾ...[1] , ਆਦਿ ਵਿਚ ਦਰਸਾਇਆ ਗਿਆ ਹੈ। ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਤੇ **ਗੁਰੂ ਗ੍ਰੰਥ ਸਾਹਿਬ** ਨੂੰ ਇਸਲਾਮੀ ਰਵਾਇਤ ਨਾਲ ਜੋੜਿਆ ਗਿਆ ਹੈ[2]। ਇਹ ਸੰਭਵ ਹੈ ਕਿ ਸਿੱਖ ਮਿਸਲਾਂ ਸਮੇਂ ਪੰਜਾਬ ਦੇ ਮੁਸਲਿਮ ਬਹੁਸੰਮਤੀ ਵਾਲੇ ਇਲਾਕਿਆਂ ਵਿਚ ਰਾਜ ਕਰਨ ਦੀ ਲੋੜ ਤੋਂ ਉਪਜਿਆ ਹੋਵੇ।

ਇਸ ਵਿਚਲੀ ਸਾਮਗਰੀ-ਸਤਰਾਂ ਦੀਆਂ ਸਤਰਾਂ **ਮਹਿਮਾ ਪ੍ਰਕਾਸ਼** ਦੀਆਂ ਮੱਕੇ ਮਦੀਨੇ ਵਾਲੀਆਂ ਸਾਖੀਆਂ ਨਾਲ ਮਿਲਦੀ ਹੈ[3]। ਇਸ ਦੀਆਂ ਹੱਥ ਲਿਖਤਾਂ SRL-1162, SRL-6137 (1932), SRL-6535 (1873), SRL-2124 (1856 ਬਿ.), ਆਦਿ ਹਨ। ਹੱਥ ਲਿਖਤਾਂ ਵਧੇਰੇ ਕਰਕੇ ਮਿਤੀ ਰਹਿਤ ਹਨ। ਮਿਤੀ ਵਾਲੀਆਂ ਹੱਥ ਲਿਖਤਾਂ **ਮਹਿਮਾ ਪ੍ਰਕਾਸ਼** ਤੋਂ ਬਾਅਦਲੀਆਂ ਹਨ। ਅਸੀਂ ਇਨ੍ਹਾਂ ਦੋਹਾਂ ਰਚਨਾਵਾਂ ਦੇ ਕੁਲ ਸ਼ਬਦਾਂ ਤੇ ਵਿਭਕਤੀ ਮੂਲਕ ਸ਼ਬਦਾਂ ਦੇ ਅਨੁਪਾਤ ਦੇ ਸੈਂਪਲ ਲੈ ਕੇ ਇਨ੍ਹਾਂ ਵਿਚਲੇ ਅੰਤਰ ਦੀ ਸਾਰਥਿਕਤਾ ਵੇਖਣ ਲਈ ਅੰਕੜਾ-ਵਿਗਿਆਨ ਦੇ ਕਾਈ ਸੁਕੇਅਰ ਟੈਸਟ ਦੀ ਵਰਤੋਂ ਕੀਤੀ ਹੈ। ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਇਹ ਦੋਵੇਂ ਰਚਨਾਵਾਂ ਇਕੋ ਸਮੇਂ ਦੀਆਂ ਹਨ ਪਰ ਗੋਸ਼ਟੀਆਂ ਕੁਝ ਪਹਿਲੇ ਦੀਆਂ ਹਨ[4]।

ਮਦੀਨੇ ਵਾਲੀ ਸਾਖੀ ਵਿਚ ਬਾਬਾ ਨਾਨਕ ਜੀ ਪੀਰ ਬਹਾਉਦੀਨ ਨਾਲ ਗੋਸ਼ਟੀ ਕਰਦੇ ਹਨ। ਉਸ ਦੇ ਸੁਆਲ ਕਿ ਤੁਸੀਂ ਆਪਣੇ ਮਜਹਬ ਦੇ ਇਮਾਮ ਜ਼ਾਹਿਰ ਕਰੋ-ਦੇ ਜਵਾਬ ਵਿਚ ਹੋਰਨਾਂ ਭਗਤਾਂ ਦੇ ਨਾਲ-ਨਾਲ ਸਧਨੇ ਦਾ ਵੀ ਉਲੇਖ ਕਰਦੇ ਹਨ। ਇਨ੍ਹਾਂ ਦਾ ਨੰਬਰ ਨੌਵਾਂ ਹੈ[5]।

ਇਉਂ, ਸਧਨਾ ਜੀ ਨੂੰ ਗੁਰੂ ਨਾਨਕ ਦੇਵ ਦੇ ਮਤ ਦੇ ਇਮਾਮਾਂ ਵਿਚ ਦੱਸਿਆ ਗਿਆ ਹੈ। ਪਤਾ ਲਗਦਾ ਹੈ ਕਿ ਉਸ ਸਮੇਂ ਦੇ ਸਾਂਝੇ ਪੰਜਾਬੀ ਸਭਿਆਚਾਰ ਦੀ ਉਸਾਰੀ ਦੇ ਜਤਨਾਂ ਵਿਚ ਹੋਰ ਭਗਤਾਂ ਦੇ ਨਾਲ ਨਾਲ ਸਧਨਾ ਜੀ ਦੀ ਅਹਿਮੀਅਤ ਮੰਨੀ ਗਈ ਹੈ।

## ਟਿੱਪਣੀਆਂ ਤੇ ਹਵਾਲੇ

1. ਗੁਰੂ ਗ੍ਰੰਥ ਸਾਹਿਬ, ਪੰਨੇ 140-41
2. ਮੱਕੇ ਮਦੀਨੇ ਦੀ ਗੋਸਟਿ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988, ਪੰਨੇ 60, 192
3. ਵੇਖੋ ਉਹੀ, ਪੰਨਾ 193 ਅਤੇ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਭਾਗ 1, 1970, ਪੰਨੇ 258-59
4. ਭਗਤ ਨਾਮ ਦੇਵ, (ਸੰਪਾ. ਡਾ. ਰਾਏ ਜਸਬੀਰ ਸਿੰਘ)
5. ਮੱਕੇ ਮਦੀਨੇ ਦੀ ਗੋਸਟਿ, ਪੰਨਾ 212

# ਸੁਆਲੁ ਕਾਜੀ ਪੀਰ ਬਹਾਵਦੀ । ਸੂਰਾ ।

ਆਖੀ ਪੀਰ ਬਹਾਵਦੀ ਸੁਣਹੋ ਨਾਨਕ ਪੀਰ ।
ਅਸਾਹ ਸੁਣਾਵਹੁ ਦੀਨ ਦੀ ਕਰਕੇ ਸਚੁ ਤਦਬੀਰ ।
ਇਕੋ ਇਕ ਖੁਦਾਇ ਹੈ ਹਰ ਜਮਾਨੇ ਸਾਹ ।
ਕਲਜੁਗ ਅੰਦਰ ਬਹੁਤ ਹੈ ਮਨ ਸਮਝੇ ਕਿਉ ਨਾਹਿ ।
ਅਵਲ ਜੁਗ ਮਨਸੂਖ ਕਰ ਹੁਣ ਕਾ ਕਰਹੁ ਬਿਆਨ ।
ਇਸ ਜਮਾਨੇ ਜੋ ਥੀਏ ਹਿੰਦੂਆ ਦੇ ਇਮਾਮ ।
ਜਿਤੀ ਅਸਾਡੇ ਇਮਾਮ ਹੈਨਿ ਸਭੇ ਹਾਜਰੁ ਡੇਖ ।
ਉਹੀ ਇਮਾਮ ਸਹਾਬ ਹੈਨਿ ਉਹੀ ਕਾਜੀ ਸੇਖ ।
ਅਗੇ ਥੀਏ ਫਉਤ ਜੋ ਤਿਹਿ ਪਰ ਬੈਠੇ ਅਉਰ ।
ਓਹੋ ਕੁਤਬਾ ਹੁਕਮੁ ਓਹੁ ਓਹੇ ਕਾਇਮ ਦਉਰ ।
ਵਡਿਆ ਬਾਹਰ ਜੋ ਕਰੇ ਤਿਨਾ ਮਾਰੀਐ ਕਖੀ ਸਾੜ ।
ਇਕੋ ਹੁਕਮੁ ਪੈਕੰਬਰੀ ਦੂਜਾ ਨਾਹੀ ਬੀਚਾਰੁ ।
ਤੁਸੀ ਭੀ ਆਪਣੇ ਮਜਬ ਦੇ ਜਾਹਰ ਕਰਹੁ ਇਮਾਮੁ ।
ਸਭਣਾ ਨਾਇਬ ਤੁਹੀ ਹੈ ਓਨਾ ਜਾਹਰ ਕਰਹੁ ਕਲਾਮੁ ॥੩੬॥

**ਜਵਾਬੁ ਨਾਨਕ ਸਾਹ । ਸੂਰਾ ॥**

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਸਾਹ ।
ਅਸਾ ਵਲਿ ਜੋ ਭਗਤ ਹੈਨਿ ਤਿਨਾਹ ਦੇ ਸੁਣਹੁ ਸਨਾਹਿ ।
ਤੁਰਕਾ ਵਿਚ ਇਮਾਮ ਹੈਨਿ ਹਿੰਦੂ ਭਗਤ ਕਹਾਨ ।
ਆਖਣ ਅੰਦਰ ਦੋਇ ਹੈ ਇਕੋ ਭੇਦ ਡਸਾਨ ।
ਆਪੋ ਆਪਣੇ ਮਜਬ ਦੇ ਸਭੇ ਹਨਿ ਸਿਰਦਾਰ ।
ਜਿਤੀ ਭਗਤ ਅਸਾ ਵਲਿ ਕਰਹੋ ਨਾਮ ਉਚਾਰ ।
ਅਵਲ ਭਗਤੁ ਕਬੀਰ ਹੈ ਪਿਛੇ ਰਾਮਾ ਨੰਦ ।
ਪਾਇਆ ਕਬੀਰ ਮਰਾਤਬਾ ਗੁਰ ਮਿਲਿਆ ਰਾਮਾ ਨੰਦ ।
ਕਾਇਮ ਜੁਸਾ ਕਬੀਰ ਦਾ ਰਹਿਆ ਵਿਚ ਜਹਾਨ ।

ਨ ਦਬਿਆ ਨਾ ਸਾੜਿਆ ਨਾ ਹਿੰਦੂ ਮੁਸਲਮਾਨ ।
ਗੁਰ ਕੋਲੋ ਉਕੜਾ ਥੀਆ ਸਿਖੁ ਪਰਵਾਨੁ ।
ਸਾਰੇ ਬਰਹ ਭਗਤ ਹਨਿ ਮੀਰਾ ਬਾਈ ਅਧ ਪਛਾਨੁ ।
ਤੀਜਾ ਭਗਤੁ ਰਵਿਦਾਸ ਹੈ ਚਉਥਾ ਹੈ ਨਾਮ ਦੇਉ ।
ਪੀਪਾ ਨਾਮਾ ਪੰਜਵਾ ਛੇਵਾਂ ਬੇਣੀ ਸਤਵਾਂ ਹੈ ਜੈ ਦੇਉ ।
ਅਠਵਾਂ ਬਾਲਮੀਕ ਭਗਤ ਹੈ ਨਾਵਾ ਸਧਨਾ ਜਾਨ ।
ਦਸਵਾ ਧੰਨਾ ਜਟੁ ਹੈ ਜਿਸ ਠਾਕੁਹ ਮਿਲਿਆ ਅਜਾਨ ।
ਭਗਤ ਤ੍ਰਿਲੋਚਨ ਯਾਰਵਾ ਸੈਣਿ ਬਾਰਵਾ ਜਾਨ ।
ਸਭ ਭਗਤਾ ਸਿਰ ਗੁਰੂ ਹੈ ਰਾਮਾਨੰਦ ਪਛਾਨ ।
ਮੀਰਾਂ ਬਾਈ ਭਗਤ ਹੈ ਅਧਾ ਕਰਕੇ ਨਾਰਿ ।
ਨਾਨਕ ਆਖੇ ਪੀਰ ਜੀ ਸਭ ਮਜਬ ਦੇ ਸਿਰਦਾਰ ।
ਗੋਰਖੁ ਈਸਰ ਮਛੰਦ੍ਰ ਨਾਥ ਚਰਪਟ ਗੋਪੀ ਚੰਦੁ ।
ਰਾਜਾ ਭਰਥਰ ਅਮਰ ਸਿਧ ਜਿਸ ਕੀਤਾ ਇਸਥਿਰ ਪਿੰਡ ।
ਸਿਹ ਚਉਰਸੀ ਅਮਰ ਹੈਨਿ ਭਗਤਾ ਵਿਚ ਨਰਿੰਦ ।
ਇਹ ਰਹਸਨ ਜਗ ਅਮਰ ਸਿਧ ਜਬ ਲਗ ਸੂਰਜ ਚੰਦ ।
ਵਡਾ ਭਗਤ ਫਰੀਦ ਹੈ ਸੇਖਾ ਅੰਦਰ ਸੇਖ ।
ਜੁਹਦੀ ਕਰਿ ਤਨਿ ਸਾਧਿਆ ਵਸ ਕੀਤਸੁ ਨਫਸ ਵਿਸੇਖੁ ।
ਸਭ ਪਹੁਤੇ ਖੁਦਾਇ ਨਾਲ ਸਭ ਮਹਿ ਇਕੁ ਪਛਾਨ ।
ਜੁਗਹ ਜੁਗੰਤਰ ਅਮਰੁ ਹੈਨ ਗਾਵਨਿ ਬੇਦ ਪੁਰਾਨ ।
ਸਾਖ ਉਨਾਹ ਦੀ ਪੀਰ ਜੀ ਲਿਖੀਐ ਵਿਚਿ ਕਿਤਾਬ ।
ਇਮਾਮ ਸਿਰਿ ਇਮਾਮ ਹੈਨ ਇਸਹਾਬਾ ਸਿਰਿ ਸਹਾਬ ॥੩੭॥

# ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, 1776 ਈ.

ਸਰੂਪ ਦਾਸ/ਸਰੂਪ ਚੰਦ ਭੱਲਾ ਦੀ ਇਕ ਰਚਨਾ **ਮਹਿਮਾ ਪ੍ਰਕਾਸ਼** ਲਿਖੀ ਮਿਲਦੀ ਹੈ। ਇਹ ਗੁਰੂ ਅਮਰਦਾਸ ਦੇ ਬੰਸ ਵਿਚੋਂ ਨੌਵੇਂ ਥਾਂ ਸਨ[1]।

**ਮਹਿਮਾ ਪ੍ਰਕਾਸ਼** ਦੀਆਂ ਮੁੱਢਲੀਆਂ ਹੱਥ ਲਿਖਤਾਂ BV-176 (1857 ਬਿ.) ਤੇ Pb. Ar. M–792 (1853 ਬਿ.) ਹਨ। ਇਸ ਵਿਚ ਦਸ ਗੁਰੂ ਸਾਹਿਬਾਨ ਤੋਂ ਇਲਾਵਾ ਬੰਦਾ ਬਹਾਦਰ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ ਵੀ ਮਿਲਦੀਆਂ ਹਨ। ਇਨ੍ਹਾਂ ਸਾਖੀਆਂ ਵਿਚ ਪੁਰੋਹਿਤ ਵਰਗ ਦੇ ਕਰਮਕਾਂਡ ਤੇ ਰਹੁ ਰੀਤਾਂ ਸ਼ਾਮਿਲ ਹਨ। ਕਿਤੇ-ਕਿਤੇ ਵਰ ਸਰਾਪ, ਭਵਿੱਖ ਬਾਣੀਆਂ ਤੇ ਕਰਾਮਾਤਾਂ ਦਾ ਉਲੇਖ ਵੀ ਹੈ[2]। ਗੁਰੂ ਸਾਹਿਬਾਨ ਦੀ ਉਸਤਤ ਤੋਂ ਬਿਨਾਂ ਉਹ ਆਪਣੇ ਭੱਲਾ ਵੰਸ ਦੀ ਵਡਿਆਈ ਵੀ ਕਰਦਾ ਹੈ ਅਤੇ ਉਸ ਨੇ ਆਪਣੇ ਪੂਰਵਜਾਂ ਨੂੰ ਗੁਰੂ ਘਰ ਨਾਲ ਸੰਬੰਧਿਤ ਕਰਨ ਦੇ ਜਤਨ ਵੀ ਕੀਤੇ ਹਨ[3]। ਇਸ ਵਾਸਤੇ ਸਰੂਪ ਦਾਸ ਨੇ ਕੁਝ ਅਜਿਹੀਆਂ ਘਟਨਾਵਾਂ **ਮਹਿਮਾ ਪ੍ਰਕਾਸ਼** ਵਿਚ ਸ਼ਾਮਿਲ ਕੀਤੀਆਂ ਹਨ ਜੋ ਨਾ ਤਾਂ ਅਸੰਭਵ ਹਨ, ਅਤੇ ਨਾ ਹੀ ਤਤਕਾਲੀ ਵਿਵਸਥਾ ਦੇ ਪ੍ਰਭਾਵ ਹੇਠ ਹਨ, ਪਰ ਉਹ ਹੋਰ ਰਚਨਾਵਾਂ ਵਿਚ ਨਹੀਂ ਮਿਲਦੀਆਂ।

ਇਸ ਦੀ ਰਚਨਾ ਦੀ ਸਾਮਗਰੀ ਦਾ ਸ੍ਰੋਤ ਗੁਰੂ ਨਾਨਕ ਦੇਵ ਦੇ ਸੰਦਰਭ ਵਿਚ ਆਦਿ ਸਾਖੀਆਂ ਤੇ ਪੁਰਾਤਨ ਜਨਮ ਸਾਖੀਆਂ ਹਨ[4]। ਪਰ ਬਾਕੀ ਗੁਰੂ ਸਾਹਿਬਾਨ ਨਾਲ ਸੰਬੰਧਿਤ ਸਾਮਗਰੀ ਉਸ ਨੇ ਗੁਰੂ ਕੁਲ ਦੇ ਵਿਅਕਤੀਆਂ ਤੇ ਗੁਰੂ ਸਿੱਖਾਂ ਤੋਂ ਸੁਣੀਆਂ ਸਾਖੀਆਂ ਤੋਂ ਪ੍ਰਾਪਤ ਕੀਤੀ[5]।

ਸਧਨਾ ਭਗਤ ਬਾਰੇ ਇਨ੍ਹਾਂ ਦੀ ਰਚਨਾ ਵਿਚ ਇਹ ਜਾਣਕਾਰੀ ਮਿਲਦੀ ਹੈ—

ਜਦੋਂ ਭਾਈ ਗੁਰਦਾਸ ਨੇ ਸ਼ੰਕਾ ਕੀਤੀ ਕਿ ਗੁਰੂ ਅਰਜਨ ਦੇਵ ਬਾਣੀ ਤਾਂ ਆਪ ਰਚਦੇ ਹਨ ਪਰ ਨਾਂ ਭਗਤਾਂ ਦਾ ਵਰਤਦੇ ਹਨ ਤਾਂ ਉਸ ਦੀ ਸ਼ੰਕਾ ਦੂਰ ਕਰਨ ਵਾਸਤੇ ਬਾਕੀ ਸੰਤਾਂ ਦੇ ਨਾਲ ਸਧਨਾ ਜੀ ਨੇ ਵੀ ਉਸ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ[6]। ਇਹ ਘਟਨਾ ਮੱਧਕਾਲੀ ਸੋਚ ਮੁਤਾਬਿਕ

ਗੁਰੂ ਸਾਹਿਬਾਨ ਦੀਆਂ ਕਰਾਮਾਤੀ ਸ਼ਕਤੀਆਂ ਦੱਸਣ ਲਈ ਸ਼ਾਮਿਲ ਕੀਤੀਆਂ ਗਈਆਂ ਹਨ ਜੋ ਉਸ ਸਮੇਂ ਦੇ ਸਮਾਜ ਵਿਚ ਉਨ੍ਹਾਂ ਦੀ ਵਡਿਆਈ ਕਰਨ ਤੇ ਮਹੱਤਾ ਦਰਸਾਉਣ ਲਈ ਲਾਭਦਾਇਕ ਸਾਬਤ ਹੁੰਦੀਆਂ ਹਨ। ਇਹ ਵੀ ਪਤਾ ਲਗਦਾ ਹੈ ਕਿ ਹੋਰ ਭਗਤਾਂ ਦੇ ਨਾਲ ਨਾਲ ਸਧਨਾ ਭਗਤ ਦਾ ਨਾਂ ਤੇ ਅਹਿਮੀਅਤ ਉਸ ਸਮੇਂ ਦੇ ਲੋਕਾਂ ਵਿਚ ਘਰ ਕਰ ਚੁੱਕੀ ਸੀ।

## ਟਿੱਪਣੀਆਂ ਤੇ ਹਵਾਲੇ

1. ਡਾ. ਰਾਇਜਸਬੀਰ ਸਿੰਘ, ਗੁਰੂ ਅਮਰਦਾਸ : ਸ੍ਰੋਤ ਪੁਸਤਕ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, 1986, ਪੰਨਾ 267
2. ਉਹੀ, ਪੰਨਾ 271
3. ਉਹੀ, ਪੰਨਾ 271
4. ਉਹੀ, ਪੰਨਾ 268
5. ਉਹੀ, ਪੰਨਾ 268
6. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971, ਭਾਗ ਦੂਜਾ, ਪੰਨਾ 371

# ਸਾਖੀ 13

ਆਗੇ ਸਾਖੀ ਭਾਈ ਗੁਰਦਾਸ ਗ੍ਰਿੰਥ ਲਿਖਤੇ ਜਬ ਭਗਤਾ ਕੀ ਬਾਨੀ ਲਿਖੀ ਤਬ ਮਨ ਕੇ ਸੰਕਾ ਭਈ ਜੋ ਸਤਿਗੁਰ ਆਪ ਬਾਨੀ ਕਰਤੇ ਹੈ ਅਰੁ ਭਗਤਾ ਕਾ ਭੋਗ ਦੇਤੇ ਹੈਂ। ਗੁਰ ਅੰਤਰਜਾਮੀ ਗੁਰਦਾਸ ਕੀ ਸੰਕਾ ਨਿਵਰਤ ਕੀਆ ਸੋ ਨਿਰੂਪਣ ਹੋਵੈਗੀ :–

ਦੋਹਰਾ॥ ਲਿਖੇ ਗੁਰਦਾਸ ਗ੍ਰਿੰਥ ਕੋ ਗੁਰਬਾਨੀ ਮਿਸਲ ਬਨਾਇ।
ਜਬ ਭਗਤ–ਬਾਨੀ ਲਿਖਨੇ ਲਗਾ ਤਬ ਸੰਕਾ ਉਪਜੀ ਆਇ।੧।

ਚੌਪਈ॥ ਲਿਖੇ ਗੁਰਦਾਸ ਹਜ਼ੂਰ ਗੁਰਬਾਨੀ।
ਪੜਦੇ ਮੋ ਬੈਠੇ ਗੁਰ ਗਿਆਨੀ।
ਭਗਤਨ ਕੀ ਮਿਸਲ ਲਿਖਨੇ ਜਬ ਲਗਾ।
ਤਬ ਮਨ ਬੁਧ ਸੰਕਾ ਮੋ ਪਗਾ।੨।
ਬਾਨੀ ਆਪ ਗੁਰ ਮੁਖੋ, ਉਚਾਰੇ।
ਅੰਤ ਭੋਗ ਭਗਤਨ ਕਾ ਡਾਰੇ।
ਸੰਤਨ ਕੀ ਬਡਿਆਈ ਕਰੇ।
ਇਹੁ ਚਿੰਤਾ ਗੁਰਦਾਸ ਮਨ ਧਰੇ।੩।
ਬੂਝਾ ਸਤਿਗੁਰ ਅੰਤਰਿਜਾਮੀ।
ਮਨ ਧਰੀ ਸੰਕ ਗੁਰਦਾਸ ਨਿਕਾਮੀ।
ਇਹ ਮਮ ਸਿਖ ਬਡਾ ਪਰਬੀਨ।
ਇਸ ਦੇਉ ਪ੍ਰਤੀਤ ਸੰਕਾ ਹੋਇ ਛੀਨ।੪।
ਕੇਤਕ ਕਾਲ ਲਿਖੀ ਤਹ ਬਾਨੀ।
ਤਬ ਗੁਰ ਦਿਖਾਇਆ ਅਲਖ ਬਿਡਾਨੀ।
ਨਿਕਸੇ ਪੜਦੇ ਸੌ ਬਹੁ ਸੰਤ।
ਸੁੰਦਰ ਮੂਰਤਿ ਨਿਰਮਲ ਕ੍ਰਿਤ।੫।

ਦੋਹਰਾ॥ ਅਤ ਸੋਭਾ ਸੁੰਦਰ ਮਹਿਮਾ ਅਮਿਤ ਬਿਸਾਲ ।
ਤੁਲਸੀ ਮਾਲਾ ਕੰਠ ਮੋ ਸੁੰਦਰ ਤਿਲਕ ਸੁਭਾਲ ।੬।

ਚੌਪਈ॥ ਜਬ ਗੁਰਦਾਸ ਸੰਤਨ ਕੋ ਦੇਖਾ ।
ਅਪਨੇ ਮਨ ਗਨੇ ਭਾਗ ਬਸੇਖਾ ।
ਤਬ ਸਤਿਗੁਰ ਕਹਾ ਗੁਰਦਾਸ ਬੁਲਾਇ ।
ਇਨ ਸੰਤਨ ਕੇ ਸੰਗ ਤੂੰ ਜਾਇ ।੭।
ਆਗੇ ਪਹੁਚਾਇ ਬਿਦਾ ਕਰ ਆਵਹੁ ।
ਸੰਤਨ ਸੇਵ ਮਹਾ ਸੁਖ ਪਾਵਹੁ ।
ਚਲੇ ਗੁਰਦਾਸ ਸੰਤ ਸੰਗ ਲੀਨਾ ।
ਦੂਰਿ ਜਾਇ ਬਿਦਾ ਤਿਨ ਕੀਨਾ ।੮।
ਸੰਤ ਚਰਨ ਪਰ ਮਾਥਾ ਟੇਕਾ ।
ਸੀਸ ਉਠਾਇ ਫਿਰ ਕਛੂ ਨ ਦੇਖਾ ।
ਅਦਭੁਤ ਚਰਿਤ੍ਰ ਕਛੁ ਲਖਾ ਨ ਜਾਇ ।
ਸਭ ਕਹੀ ਕਥਾ ਸਤਿਗੁਰ ਪਹਿ ਆਇ ।੯।
ਸੁਨ ਹਸੇ ਦਿਆਲ ਮੁਖ ਬਚਨ ਉਚਾਰਾ ।
ਤੁਮ ਗੁਰਦਾਸ ਸੰਕਾ ਜੋ ਧਾਰਾ ।
ਸ੍ਰੀ ਰਾਮਾਨੰਦ ਥੇ ਸੰਤ ਬਿਨਾਨੀ ।
ਸੰਗ ਕਬੀਰ ਰਵਿਦਾਸ ਗਿਆਨੀ ।੧੦।

ਦੋਹਰਾ॥ ਨਾਮਦੇਵ ਸੰਗ ਸਧਨਾ ਸੈਨ ਅਵਰ ਤ੍ਰਿਲੋਚਨ ਸੰਤ ।
ਪੀਪਾ ਜੈ ਦੇਵ ਧਨਾ ਭਗਤ ਬੇਨੀ ਸੰਤ ਅਨੰਤ ।੧੧।

ਚੌਪਈ॥ ਪਰਮਾਨੰਦ ਅਉ ਮੀਰਾਬਾਈ ।
ਭੀਖਨ ਸੂਰਦਾਸ ਸੁਖਦਾਈ ।
ਕਾਮਲ ਆਰਫ ਸੇਖ ਫਰੀਦ ।
ਤੁਮ ਦੇਖੇ ਸਭ ਦੀਦ-ਬ-ਦੀਦ ।੧੨।
ਇਹ ਸਭ ਸੰਤ ਮੋ ਪੈ ਥੇ ਆਏ ।
ਹਮ ਸਬਹਨ ਸੁਨਾ ਤੁਮ ਗ੍ਰਿੰਥ ਬਨਾਏ ।
ਹਮਰੀ ਬਾਨੀ ਤਹਾ ਲਿਖੀਜੇ ।

ਨਿਕਟ ਆਸਨ ਹਮ ਕੋ ਭੀ ਦੀਜੇ ।੧੩।
ਜਿਹ ਕਾਰਨ ਤੁਮ ਸੰਕਾ ਕੀਨੀ ।
ਬੂਝੀ ਨਾਹਿ ਸਿਖ ਪਰਬੀਨੀ ।
ਸਭ ਸੰਤਨ ਬਾਨੀ ਗ੍ਰਿੰਥ ਲਿਖਾਈ ।
ਜੈਸੇ ਖਤ ਪਰ ਪੜ ਗਵਾਹੀ ।੧੪।
ਤਬ ਗੁਰਦਾਸ ਗੁਰਚਰਨਨ ਪਰੇ ।
ਸਕ ਬਿਭੇਦ ਮਨ ਸੋ ਪਰਹਰੇ ।
ਸਤ ਅਨੰਤ ਏਕ ਕਰ ਜਾਨਾ ।
ਤਬ ਗੁਰਦਾਸ ਭੇਦ ਪਹਚਾਨਾ ।੧੫।

ਦੋਹਰਾ॥ ਸੰਤ ਅਨੰਤ ਨ ਭੇਦ ਹੈ ਜੁ ਪੂਰਨ ਗਿਆਨ ਧਿਆਨ ।
ਨਿਰਗੁਣ ਸਰਗੁਣ ਬਪੁ ਧਰਾ ਸੰਤ ਰੂਪ ਭਗਵਾਨ ।੧੬।

ਸਾਖੀ ਪੂਰਨ ਹੋਈ ।੧੩੪।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

# ਭੀਖਾ ਦਾਸ, ਰਾਜਹਿੰਡੋਲਾ (1791 ਈ. ਤੋਂ ਪੂਰਬ)

ਭੀਖਾ ਦਾਸ ਦਾ ਘਰੇਲੂ ਨਾਂ ਭੀਖਾ ਨੰਦ ਚੌਬੇ ਸੀ ਜੋ ਆਜਮਗੜ੍ਹ ਦੇ ਦੋਹਨਾ ਪਿੰਡ ਦੇ ਵਾਸੀ ਸਨ[1] । ਇਨ੍ਹਾਂ ਦਾ ਜਨਮ 1770 ਬਿ. ਦੇ ਲਗਭਗ ਹੋਇਆ[2]। ਇਨ੍ਹਾਂ ਨੇ ਭੁਰਕੁੜਾ, ਜ਼ਿਲ੍ਹਾ ਗਾਜੀਪੁਰ ਵਾਸੀ ਸੰਤ ਗੁਲਾਲ ਸਾਹਿਬ ਤੋਂ ਦੀਖਿਆ ਲਈ । ਇਹ 1817 ਬਿ. ਵਿਚ ਗੱਦੀ 'ਤੇ ਬੈਠੇ ਅਤੇ 1848 ਬਿ. ਨੂੰ ਸੁਰਗਵਾਸ ਹੋ ਗਏ[3] ।

ਇਸ ਦੀਆਂ ਰਚਨਾਵਾਂ **ਰਾਮ ਕੁੰਡਲੀਆਂ, ਰਾਮ ਸਹਸ ਨਾਮ, ਰਾਮ ਸਬਦ, ਰਾਮ ਰਾਜ, ਰਾਮ ਕਵਿਤ ਤੇ ਭਗਤ ਵਛਾਵਲੀ ਜਾਂ ਰਾਜ ਹਿੰਡੋਲਾ** ਹਨ ।

**ਰਾਜ ਹਿੰਡੋਲਾ** ਵਿਚ ਕਲਿਜੁਗ ਦੇ 50 ਤੋਂ ਜ਼ਿਆਦਾ ਭਗਤਾਂ ਦੇ ਨਾਂ ਆਏ ਹਨ । ਇਥੇ ਨਾਥ ਪੰਥੀ ਜੋਗੀਆਂ ਦੇ ਨਾਂ ਵੀ ਸ਼ਾਮਿਲ ਹਨ। ਸਾਰੇ ਭਗਤਾਂ ਨੂੰ ਸ਼ਬਦ ਹਿੰਡੋਲਾ ਉੱਪਰ ਝੁਲਾਇਆ ਗਿਆ ਹੈ । ਕੁਝ ਭਗਤ, ਮਾਧੋਦਾਸ, ਟੀਕਮ, ਜੈਦੇਵ, ਸੂਰ, ਤੁਲਸੀ, ਰੈਦਾਸ, ਧੰਨਾ, ਨਾਮਦੇਵ, ਤਿਲੋਚਨ, ਵਲਭ, ਗੁਰੂ ਨਾਨਕ, ਮੀਰਾ, ਕਾਨ੍ਹਾ, ਨਾਭਾ, ਤੁਲਸੀ, ਸੂਰ, ਕਨੇਰੀ, ਸਮਨ, ਸਧਨਾ, ਆਦਿ ਹਨ ।

ਇਨ੍ਹਾਂ ਸਬੰਧੀ ਕਿਸੇ ਪ੍ਰਸੰਗ ਜਾਂ ਘਟਨਾ ਦਾ ਉਲੇਖ ਨਹੀਂ, ਕੇਵਲ ਨਾਂ ਹੀ ਗਿਣਾਏ ਗਏ ਹਨ ।

## ਟਿੱਪਣੀਆਂ ਤੇ ਹਵਾਲੇ

1. ਲਾਲਤਾ ਪ੍ਰਸਾਦ ਦੂਬੇ, ਹਿੰਦੀ ਭਕਤ ਵਾਰਤਾ ਸਾਹਿਤਯ, ਪੰਨਾ 176
2. ਉਹੀ, ਪੰਨਾ 175
3. ਪਰਸੂ ਰਾਮ ਚਤੁਰਵੇਦੀ, **ਉਤਰੀ ਭਾਰਤ ਕੀ ਸੰਤ ਪਰੰਪਰਾ**, ਭਾਰਤੀ ਭੰਡਾਰ ਲੀਡਰ ਪ੍ਰੈਸ, ਇਲਾਹਾਬਾਦ, 1972, ਪੰਨਾ 549

# ਚਤੁਰਦਾਸ, ਭਗਤ ਮਾਲ ਦਾ ਟੀਕਾ, 1800ਈ.

ਚਤੁਰਦਾਸ, ਦਾਦੂ ਪੰਥੀ, ਦਾਦੂ ਦਿਆਲ ਦੇ ਚੇਲੇ ਸੁੰਦਰਦਾਸ (ਛੋਟੇ) ਦੇ ਗੁਰੂ ਵੰਸ ਵਿਚੋਂ ਸਨ। ਇਨ੍ਹਾਂ ਦੇ ਗੁਰੂ ਸੰਤੋਖ ਦਾਸ ਦਯਾ ਰਾਮ ਦੇ ਸ਼ਿਸ਼ ਸਨ ਜੋ ਅੱਗੋਂ ਸੁੰਦਰ ਦਾਸ ਦੇ ਚੇਲੇ ਨਾਰਾਇਣ ਦਾਸ ਦੇ ਸ਼ਿਸ਼ ਰਾਮ ਦਾਸ ਦਾ ਚੇਲਾ ਸੀ[1] ।

ਸੁੰਦਰ ਦਾਸ (ਛੋਟੇ)
|
ਨਾਰਾਇਣ ਦਾਸ
|
ਰਾਮਦਾਸ
|
ਦਯਾ ਰਾਮ
|
ਸੰਤੋਖ ਦਾਸ
|
ਚਤੁਰ ਦਾਸ

ਇਸ ਦੀ ਟੀਕਾ ਦਾ ਰਚਨਾ ਕਾਲ 1857 ਬਿ. ਹੈ[2] । ਇਹ ਇੰਦਵ ਤੇ ਮਨਹਰ ਛੰਦਾਂ ਵਿਚ 636 ਛੰਦਾਂ ਦੀ ਰਚਨਾ ਹੈ। ਇਹ ਨਾਭਾ ਦਾਸ, ਰਾਘੋ ਦਾਸ ਤੇ ਪ੍ਰਿਯ ਦਾਸ ਤੋਂ ਪ੍ਰਭਾਵਿਤ ਜਾਪਦੀ ਹੈ[3] । ਇਹ ਰਾਘੋ ਦਾਸ (1660) ਤੋਂ 140 ਸਾਲ ਬਾਅਦ ਤਿਆਰ ਕੀਤੀ ਗਈ ਪਰ ਫਿਰ ਵੀ ਇਹ ਲਿਖਿਆ ਗਿਆ ਹੈ—

ਰਾਘਵਦਾਸ ਦਯਾ ਗੁਰ ਆਯਸ, ਇੰਦਵ ਛੰਦ ਸਟੀਕ ਬਨਾਊਂ[4] ।

ਇਸ ਟੀਕਾ ਵਿਚ ਸਧਨਾ ਜੀ ਬਾਰੇ 366-69 ਚਾਰ ਛੰਦ ਹਨ। ਇਹ ਦੱਸਿਆ ਗਿਆ ਹੈ ਕਿ

1. ਸਧਨਾ ਕਸਾਈ ਸਾਲਗਿਰਾਮ ਨਾਲ ਤੋਲ ਕੇ ਮਾਸ ਵੇਚਿਆ ਕਰਦਾ

ਸੀ। ਇਕ ਸੰਤ ਨੇ ਉਸ ਨੂੰ ਉਪਦੇਸ਼ ਦਿੱਤਾ ਅਤੇ ਉਹ ਸਭ ਕੁਝ ਛੱਡ ਛੁਡਾ ਕੇ ਪ੍ਰਭੂ ਸਾਧਨਾ ਕਰਨ ਲੱਗ ਪਿਆ ਅਤੇ ਜਗਨ ਨਾਥ ਦੀ ਯਾਤਰਾ ਲਈ ਚੱਲ ਪਿਆ।

2. ਰਸਤੇ ਵਿਚ ਇਕ ਔਰਤ ਇਸ ਉੱਪਰ ਮੋਹਿਤ ਹੋ ਗਈ। ਉਸ ਨੇ ਆਪਣੇ ਪਤੀ ਨੂੰ ਵੀ ਮਾਰ ਸੁੱਟਿਆ ਤਾਂ ਕਿ ਸਧਨੇ ਨੂੰ ਕਾਬੂ ਕਰ ਸਕੇ।

3. ਪਰ ਸਧਨੇ ਦੇ ਨਾ ਮੰਨਣ 'ਤੇ ਉਸ ਨੇ ਪਤੀ ਹੱਤਿਆ ਦਾ ਦੋਸ਼ ਸਧਨੇ 'ਤੇ ਲਾ ਦਿੱਤਾ।

4. ਸਧਨੇ ਨੂੰ ਹੱਥ ਕੱਟੇ ਜਾਣ ਦੀ ਸਜ਼ਾ ਹੋਈ ਪਰ ਪ੍ਰਭੂ ਨੇ ਉਨ੍ਹਾਂ ਦਾ ਬਚਾਅ ਕਰ ਲਿਆ।

ਇਸ ਸਾਖੀ ਵਿਚ ਨੈਤਿਕਤਾ ਤੇ ਨਿਆਂ ਦੀ ਜਿੱਤ ਹੁੰਦੀ ਵਿਖਾਈ ਗਈ ਹੈ ਅਤੇ ਮੱਧਕਾਲੀ ਸੋਚ ਮੁਤਾਬਿਕ ਇਸ ਵਾਸਤੇ ਦੈਵੀ ਹੱਥ ਦੀ ਕਲਾ ਜੁਗਤ ਵਰਤੀ ਗਈ ਹੈ। ਜਾਪਦਾ ਹੈ ਕਿ ਚਤੁਰਦਾਸ ਦੇ ਸਮਿਆਂ ਵਿਚ ਸਧਨਾ ਜੀ ਸਬੰਧੀ ਇਹ ਸਾਖੀ ਲੋਕ ਪ੍ਰਚਲਿਤ ਸੀ ਅਤੇ ਇਸ ਦੀ ਨਿਆਇ ਤੇ ਨੈਤਿਕਤਾ ਦੇ ਪ੍ਰਸਾਰਣ ਲਈ ਵਰਤੋਂ ਉਸ ਸਮੇਂ ਦੇ ਸਮਾਜਿਕ, ਧਾਰਮਿਕ ਹਾਲਾਤ ਉੱਪਰ ਚਾਨਣਾ ਪਾਉਂਦੀ ਹੈ।

## ਟਿੱਪਣੀਆਂ ਤੇ ਹਵਾਲੇ

1. ਰਾਘੋ ਦਾਸ, ਭਗਤ ਮਾਲ ਛੰਦ 633, ਪੰਨਾ 247
2. ਪਰਸੂ ਰਾਮ ਚਤੁਰਵੇਦੀ, ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 514, ਰਾਘੋਦਾਸ ਭਗਤ ਮਾਲ, ਛੰਦ 636, ਪੰਨਾ 248
3. ਉਹੀ, ਛੰਦ 632, ਪੰਨਾ 247
4. ਉਹੀ, ਛੰਦ 1, ਪੰਨਾ 1

# ਪਾਠ
## ਸਧਨਾ ਜੀ ਕੋ ਟੀਕਾ

**ਇੰਦਵ ਛੰਦ**

ਹੈ ਸਧਨਾ ਸੁ ਕਸਾਈ ਬਨੀ ਅਤਿ, ਹੇਮ ਕਸੋਟੀ ਭਲੀ ਕਸ ਆਈ ।
ਜੀਵ ਹਤੈ ਨ ਕਰੈ ਕੁਲਚਾਰਹਿ, ਬੇਚਤ ਮਾਂਸ ਹਰੀ ਮਤਿ ਲਾਈ।
ਸਾਲਿਗਰਾਮ ਨ ਜਾਨਤ ਤੋਲਤ, ਸੰਤ ਭਰੇ ਦ੍ਰਿਗ ਸੇਨ ਕਰਾਈ।
ਰਾਤਿ ਕਹੀ ਧਰਿ ਆਵ ਵਹੀ ਮਮ, ਗਾਨ ਸੁਨੌ ਉਰ ਰੀਝਯ ਸਚਾਈ।-੩੬੬

ਆਇ ਦਯੋ ਅਪਰਾਧ ਕਰਯੋ ਹਮ, ਸੇਵ ਕਰੀ ਹਰਿ ਕੌ ਨਹੀ ਭਾਈ ।
ਰੀਝਿ ਰਹੇ ਤੁਮ ਪੈ ਸੁ ਕਰੌ ਮਨ, ਨੈਨ ਭਰੇ ਸੁਨਿ ਸੁਧਿ ਗਮਾਈ।
ਧਾਰਿ ਲਯੋ ਉਰ ਛੋੜਿ ਦਯੋ ਸਭ, ਸ੍ਰੀ ਜਗਨਾਥ ਚਲੈਂ ਉਪਜਾਈ।
ਸੰਗ ਚਲਯੋ ਇਕ ਸੰਗ ਭਯੋ ਜਨ, ਦੇਖਿ ਸੁਗਾਤ ਸੁ ਦੂਰ ਰਹਾਈ।-੩੬੭

ਮਾਂਗਨ ਗਾਂਵ ਗਯੋ ਸੁ ਤਿਯਾ ਇਕ, ਰੂਪਹਿ ਦੇਖਿ ਰ ਰੀਝਿ ਪਰੀ ਹੈ ।
ਰਾਖਿ ਲਯੋ ਪਰਸਾਦ ਕਰਾਂਵਨ, ਸੋਇ ਰਹੇ ਨਿਸ ਆਇ ਖਰੀ ਹੈ ।
ਸੰਗ ਕਰੌ ਗਰ ਕਾਟਿ ਨ ਹੋਵਤ, ਕੰਠ ਕਟਯੋ ਪਤਿ ਤੌ ਨ ਡਰੀ ਹੈ ।
ਪਾਗਿ ਕਹੀ ਅਬ ਕਾਂਮ ਨਹੀਂ ਮਮ, ਰੋਇ ਉਠੀ ਇਨ ਨਾਰਿ ਹਰੀ ਹੈ।-੩੬੮

ਆਂਮਿਲ ਬੂਝਤ ਯਾਹਿ ਹਤਯੋ ਹਮ, ਸੋਚ ਪਰਯੋ ਕਰ ਕਾਟਿਹਿ ਡਾਰਯੋ।
ਹਾਥ ਕਟੇਂ ਉਠਿ ਪੰਥ ਚਲੇ ਹਰਿ, ਪੂਰਬ ਪਾਪ ਲਖਯੋ ਉਰ ਧਾਰਯੋ।
ਸ੍ਰੀ ਜਗਨਾਥ ਪਠੀ ਸੁਖਪਾਲਹਿ, ਲੈ ਸਧਨਾਂਨ ਚਢੌ ਸੁ ਬਿਚਾਰਯੋ।
ਨੀਂਠਿ ਚਢੇ ਪ੍ਰਭੁ ਪਾਸਿ ਗਯੇ, ਸੁਪਨਾ ਸਮ ਤ੍ਰਾਸ ਮਿਟੀ ਪਨ ਪਾਰਯੋ।-੩੬੯

# ਸਾਧੂ ਜਨ (1800 ਈ. ਦੇ ਨੇੜੇ)

ਸਾਧੂ ਜਨ ਦਾਦੂ ਪੰਥੀ ਸਾਧੂਆਂ ਵਿਚੋਂ ਹੈ[1] । ਇਸ ਦੇ ਪਦੇ ਤੇ ਸਲੋਕ (ਸਾਖੀਆਂ) **ਸਰਬੰਗੀ** ਸਾਹਿਤ, **ਸ਼ਬਦ ਤੇ ਸਲੋਕ**, ਆਦਿ ਵਿਚ ਮਿਲਦੇ ਹਨ । ਇਸ ਦੀਆਂ ਰਚਨਾਵਾਂ, ਪਦੇ ਤੇ ਸਾਖੀਆਂ ਤੋਂ ਇਲਾਵਾ ਜਪੁ, ਵਾਰਾਂ, ਫੁਨਹੇ, ਝੂਲਣੇ, ਬਾਵਨ ਅੱਖਰੀ, ਆਦਿ ਹਨ ।

ਇਸ ਦਾ ਸੰਬੰਧ ਗੁਰੂ ਹਰਿਗੋਬਿੰਦ ਸਾਹਿਬ ਦੇ ਦਾਮਾਦ ਸਾਧੂ ਰਾਮ ਖੋਸਲਾ ਨਾਲ਼ ਜੋੜਿਆ ਜਾਂਦਾ ਹੈ ਅਤੇ ਇਨ੍ਹਾਂ ਦੇ ਇਕ ਦੋ ਸ਼ਬਦ ਵੀ ਗੁਰੂ ਜੀ ਦੀ ਉਸਤਤ ਵਿਚ ਦੱਸੇ ਗਏ ਹਨ[2] । ਪਰ ਅਜਿਹਾ ਠੀਕ ਨਹੀਂ। ਜੇ ਇਉਂ ਹੁੰਦਾ ਤਾਂ ਗੁਰੂ ਜੀ ਦਾ ਨਾਂ ਦੱਸੇ ਗਏ ਸ਼ਬਦਾਂ ਵਿਚ ਸਪਸ਼ਟ ਤੌਰ 'ਤੇ ਆਉਣਾ ਚਾਹੀਦਾ ਸੀ । ਦੂਜਾ ਇਨ੍ਹਾਂ ਪਦਿਆਂ ਵਿਚ ਵਰਤਿਆ ਗਿਆ ਸਤਿਗੁਰ ਸ਼ਬਦ ਦਾਦੂ ਪੰਥੀਆਂ ਲਈ ਓਪਰਾ ਨਹੀਂ ।

ਅਸੀਂ ਸਾਧੂ ਜਨ ਦੀ ਰਚਨਾ ਤੇ ਗੁਰੂ ਅਰਜਨ ਦੇਵ ਬਾਣੀ ਦਾ ਕੁਲ ਸ਼ਬਦਾਂ ਤੇ ਵਿਭਕਤੀ ਮੂਲਕ ਸ਼ਬਦਾਂ ਦੇ ਸੈਂਪਲ ਲੈ ਕੇ ਇਨ੍ਹਾਂ ਦੀ ਆਪੋ ਵਿਚ ਤੁਲਨਾ ਕੀਤੀ ਹੈ ਅਤੇ ਇਨ੍ਹਾਂ ਦੇ ਅੰਤਰ ਦੀ ਸਾਰਥਿਕਤਾ ਵੇਖਣ ਲਈ ਅੰਕੜਾ ਵਿਗਿਆਨ ਦੇ ਕਾਈ ਸੁਕੇਅਰ ਟੈਸਟ ਦੀ ਵਰਤੋਂ ਕੀਤੀ ਹੈ। ਇਹ ਪਤਾ ਲੱਗਾ ਹੈ ਕਿ ਸਾਧੂ ਜਨ ਦੀ ਬਾਣੀ ਗੁਰੂ ਅਰਜਨ ਦੇਵ ਦੀ ਬਾਣੀ ਤੋਂ ਢੇਰ ਸਮਾਂ ਬਾਅਦਲੀ ਹੈ। ਇਸ ਬਾਣੀ ਦਾ ਅਜਿਹਾ ਅਧਿਐਨ ਅਸਾਂ ਸੁੱਖਾ ਸਿੰਘ ਦੇ **ਗੁਰਬਿਲਾਸ** (1797 ਈ.) ਨਾਲ ਮੇਲ ਕੇ ਕੀਤਾ ਹੈ । ਇਹ ਰਚਨਾ **ਗੁਰਬਿਲਾਸ** ਦੀ ਸਮਕਾਲੀ ਪਰ ਇਸ ਤੋਂ ਵੀ ਕੁਝ ਬਾਅਦ ਦੇ ਸਮੇਂ ਦੀ ਹੈ[3] ।

ਸਧਨਾ ਜੀ ਬਾਰੇ ਸਾਧੂ ਜਨ ਨੇ ਬਕਰੇ ਦੇ ਬੋਲਣ ਵਾਲੀ ਸਾਖੀ ਲਈ ਹੈ । ਦੱਸਿਆ ਗਿਆ ਹੈ ਕਿ ਇਸ ਘਟਨਾ ਨੇ ਉਸ ਦੀ ਜੀਵਨ ਧਾਰਾ ਬਦਲ ਦਿੱਤੀ ਅਤੇ ਉਹ ਪ੍ਰਭੂ ਸਾਧਨਾ ਵੱਲ ਰੁਚਿਤ ਹੋ ਗਿਆ । ਉਸ ਨੂੰ, ਭਾਵੇਂ ਉਹ ਕਸਾਈ ਸੀ, ਪ੍ਰਤੀਤ ਹੋ ਗਈ ।

ਇਉਂ, ਜਾਤ ਪਾਤ ਦੀ ਨਿਰਾਰਥਕਤਾ ਦੱਸਣ ਲਈ ਸਾਧੂ ਜਨ ਨੇ

ਹੋਰ ਭਗਤਾਂ ਤੋਂ ਇਲਾਵਾ ਸਧਨਾ ਜੀ ਨਾਲ ਸੰਬੰਧਿਤ ਲੋਕਪ੍ਰਿਯ ਸਾਖੀ ਲਈ ਹੈ। ਉਸ ਨੇ ਇਨ੍ਹਾਂ ਦੀ ਸਾਧਨਾ ਤੇ ਸ਼ਖ਼ਸੀਅਤ ਦੀ ਉਪਮਾ ਵੀ ਕੀਤੀ ਹੈ ਕਿ ਆਪਣੀ ਵਿਚਾਰਧਾਰਾ ਦੇ ਪ੍ਰਸਾਰਣ ਲਈ ਇਸ ਨੂੰ ਕਾਵਿ ਜੁਗਤ ਵਜੋਂ ਵਰਤਿਆ ਵੀ ਹੈ।

## ਟਿੱਪਣੀਆਂ ਤੇ ਹਵਾਲੇ

1. ਸ੍ਰੀ ਰਜਬ, **ਸਰਬੰਗੀ**, ਪੰਨਾ 43
2. **ਬਾਬਾ ਸਾਧੂ ਜਨ** (ਸੰਪਾ. ਪਿਆਰਾ ਸਿੰਘ ਪਦਮ), ਕਲਮ ਮੰਦਿਰ, ਲੋਅਰ ਮਾਲ, ਪਟਿਆਲਾ, 1977, ਪੰਨਾ 18
3. **ਭਗਤ ਨਾਮਦੇਵ,** (ਸੰਪਾ. ਡਾ. ਰਾਏਜਸਬੀਰ ਸਿੰਘ)

# ਪਾਠ

43

ਜਾਤੀ ਪਹਿ ਰਾਮ ਨ ਰੀਝੈ ਰੇ । ਕੋਈ ਸਰਨ ਪਰੈ ਸੋ ਸੀਝੈ ਰੇ । ਰਹਾਉ।
ਤਾਣੇ ਕਉ ਤਣਨਾ ਬਾਣੇ ਕਉ ਬੁਣਨਾ, ਬੁਣਨਾ ਗਹਿਰ ਗੰਭੀਰਾ ਰੇ।
ਜਾਂਕੀ ਭਗਤਿ ਪਰਵਾਣ ਭਈ, ਵਹੁ ਕਿਆ ਕੁਲਹੀਣ ਕਬੀਰਾ ਰੇ ।੧।
ਭੋਲੇ ਭਾਇ ਗੋਬਿੰਦ ਰਾਇ ਸੋਂ, ਭਈ ਭਗਤ ਕੀ ਭੇਟਾ ਰੇ ।
ਜਾਕੀ ਧੇਨ ਸੋ ਠਾਕੁਰ ਚਾਰੇ, ਧੰਨਾ ਜਾਤਿ ਜਟੇਟਾ ਰੇ ।੨।
ਬਾਲ ਜਤੀ ਅਵਧੂਤ ਭਗਤ ਕਉ, ਰਹਤਾ ਜਗਤ ਨਿਆਰਾ ਰੇ ।
ਸੋ ਮੈਂ ਅਪਨੀ ਆਂਖਹੁ ਦੇਖਿਆ, ਲਟਕਨ ਜਾਤਿ ਲੁਹਾਰਾ ਰੇ ।੩।
ਤਾਂਤੇ ਪਲ ਨ ਨਿਆਰੇ ਰਹਤੇ, ਰਾਤੇ ਸਦਾ ਸਦੀਪਾ ਰੇ ।
ਜਾਂਕੀ ਛਪਰੀ ਛਾਇਆ ਕੀਨੀ, ਸੋ ਤਉ ਨਾਮਦੇਉ ਛੀਪਾ ਰੇ ।੪।
ਬਿੰਦ੍ਰਾਬਨ ਮਹਿ ਦਰਸਨ ਦੇਖਿਆ, ਬਾਢੀ ਤੋ ਚਤਰਾ ਨਾਗਾ ਰੇ ।
ਕਲਿ ਤੇ ਕੂਦ ਕਿਨਾਰੇ ਨਿਕਸਿਆ, ਨਰਹਰਿ ਸਿਉ ਮਨ ਲਾਗਾ ਰੇ ।੫।
ਪ੍ਰੇਮ ਭਗਤਿ ਕੇ ਪੁਸਤਕ ਕੀਨੇ, ਰਾਮ ਨਾਮ ਕਾ ਗੁਨੀਆ ਰੇ ।
ਜਾਂਕੀ ਬਾਨੀ ਜਗਤ ਬਖਾਨੀ, ਸੋ ਤੋ ਦਾਦੂ ਧੁਨੀਆ ਰੇ ।੬।
ਦਾਸਨ ਕੋ ਜਨ ਦਾਸ ਕਹਾਇਆ, ਹਰਿ ਜਸ ਮਹਿ ਗ਼ਲ ਤਾਮਾ ਰੇ ।
ਜਾਂਕੀ ਭਗਤਿ ਪ੍ਰਵਾਨ ਭਈ ਹੈ, ਕਾਨਾ ਜਾਤਿ ਗੁਲਾਮਾ ਰੇ ।੭।
ਆਠ ਪਹਰ ਹਰਿ ਕੇ ਗੁਨ ਗਾਵੈ, ਸਾਹਿਬ ਸਿਉ ਲਿਵ ਲਾਗੀ ਰੇ ।
ਨੀਚ ਜਾਤਿ ਢਾਡੀ ਕੋ ਬੇਟਾ, ਕਿਆ ਪੀਪਾ ਰਬਾਬੀ ਰੇ ।੮।
ਜੂਠੇ ਫਲ ਦਾਈ ਭੀਲਨ ਕੇ, ਮਾਨ ਲੀਏ ਗਿਰਧਾਰੀ ਰੇ ।
ਪ੍ਰੀਤਮ ਕੋ ਪ੍ਰੀਤਮ ਪਰਮੇਸਰ, ਗਰਬੀ ਕੋ ਗਰਬ ਪ੍ਰਹਾਰੀ ਰੇ ।੯।
ਨਾਨਕ ਵੇਦੀ ਕੁਲ ਕਾ ਊਚਾ, ਨੀਚਹੁ ਨੀਚ ਕਹਾਇਆ ਰੇ ।
ਜਗਤ ਗੁਰੂ ਸਭਹੂੰ ਕੇ ਊਪਰਿ, ਤਿਨ ਪਰਮੇਸਰ ਪਾਇਆ ਰੇ ।੧੦।
ਜਾਤਿ ਕਮੀਨ ਕਪਟ ਮਨ ਤਿਆਗਿਆ, ਸਹਿਜ ਸਮਾਧਿ ਲਗਾਈ ਰੇ ।
ਨਾਈ ਸੈਨ ਸਹਜ ਘਰਿ ਆਇਆ, ਪ੍ਰੇਮ ਭਗਤਿ ਗਤਿ ਪਾਈ ਰੇ ।੧੧।
ਜਾਕਾ ਸਬਦ ਸੁਨਤ ਜਗਤ ਮਹਿ, ਗਾਵੈ [illegible] ਜਨ ਵਾਂਕੋ ਰੇ ।

ਸੂਰਦਾਸ ਨੈਨਹੁ ਤੇ ਅੰਧੁਲਾ, ਅੰਤਰਿ ਚਾਨਣ ਤਾਂ ਕੋ ਰੇ ।-੧੨।
ਆਂਡੇ ਛੀਲੜੇ ਬੱਕਰਾ ਬੋਲਿਆ, ਕਾਹੇ ਬੈਰ ਬਢਾਈ ਰੇ ।
ਸੁਨੀ ਪ੍ਰਤੀਤਿ ਪਾਈ ਮਨ ਸਧਨੇ, ਸੋ ਤੋ ਜਾਤਿ ਕਸਾਈ ਰੇ ।੧੩।
ਜਾਤੀ ਕਉ ਜਾਟੂ ਭਗਤ ਅਲਬੇਲਾ, ਹਸਨਾ ਭੂਰੇ ਵਾਲਾ ਰੇ ।
ਜੈਸੇ ਜਲ ਮਹਿ ਕਮਲ ਨਿਰਾਲਮੁ, ਇਉਂ ਜਗ ਮਾਹਿ ਨਿਰਾਲਾ ਰੇ ।੧੪।
ਜਾਂ ਕੈ ਜਸ ਕੀ ਜੋਤਿ ਜਗਤ ਮਹਿੰ, ਹੋਤਾ ਜੈਜੈ ਕਾਰਾ ਰੇ ।
ਰਾਮ ਨਾਮ ਸਿਮਰਨ ਕਰਿ ਸੀਝਿਆ, ਸੋ ਰਵਿਦਾਸ ਚਮਾਰਾ ਰੇ ।੧੫।
ਕੇਸੋ, ਜੀਵਨ, ਲਾਲ ਖਿਆਲੀ, ਤੀਨੋ ਜਾਤਿ ਸੁਨਾਰਾ ਰੇ ।
ਭਗਤਿ ਕਰਹਿੰ ਨਾਚਹਿੰ ਅਰ ਗਾਵਹਿੰ, ਪਰਮੇਸਰ ਕੇ ਪਿਆਰਾ ਰੇ ।੧੬।
ਕਿਆ ਅਨਾਥ ਬਿਦਰ ਦਾਸੀ ਸੁਤ, ਜਾਕੈ ਗ੍ਰਿਹ ਪ੍ਰਭ ਆਇਓ ਰੇ ।
ਸਾਧੂ ਜਨ ਸਭਹੂੰ ਕੋ ਦਾਤਾ, ਸਾਗ ਅਹਾਰ ਅਘਾਇਓ ਰੇ ।
ਹਰਿ ਨਿਰਮਲ ਜਸ ਗਾਇਓ ਰੇ ।੧੭।

# ਦਰਬਾਰੀ ਦਾਸ, ਪੋਥੀ ਹਰਿ ਜਸ ਜਾਂ ਪਰਚੀਆਂ ਭਗਤਾਂ ਦੀਆਂ, 1803 ਈ.

ਦਰਬਾਰੀ ਦਾਸ ਮੀਣਾ ਸੰਪ੍ਰਦਾਇ ਦੇ ਹਰਿ ਜੀ ਦੇ ਪੁੱਤਰ ਕੰਵਲ ਨੈਣ ਦੇ ਪੋਤਰੇ ਅਭੈ ਰਾਮ ਦਾ ਚੇਲਾ ਸੀ[1] । ਦਰਬਾਰੀ ਦਾਸ ਦੇ ਗ੍ਰੰਥ ਵਿਚ ਰਾਗਾਂ ਵਿਚ ਬਾਣੀ (530 ਪੰਨੇ ਤੱਕ), ਪਰਚੀਆਂ ਭਗਤਾਂ ਦੀਆਂ (531-760), ਅੰਗਾਂ ਵਿਚ ਰਚੀ ਬਾਣੀ (827 ਪੱਤਰੇ ਤੱਕ) ਤੇ ਹੋਰ ਰਚਨਾਵਾਂ ਕਬਿੱਤ ਸਵੈਯੇ, ਬਾਵਨ ਅੱਖਰੀ ਦੇ ਸਵੈਯੇ, ਬਾਰਾਮਾਹ, ਸਤਵਾਰਾ, ਛਪੈ, ਪ੍ਰੇਮ ਪੈਂਡਾ, ਤੀ (ਸੀ) ਹਰਫੀਆਂ, ਮਾਝਾਂ, ਸਲੋਕ, ਰਾਗ ਮਾਲਾ ਹਨ[2] ।

ਪਰਚੀਆਂ ਭਗਤਾਂ ਦੀਆਂ ਵਿਚ 30 ਭਗਤਾਂ ਬਾਰੇ ਸਾਖੀਆਂ ਹਨ। ਇਨ੍ਹਾਂ ਵਿਚੋਂ ਕਲਿਜੁਗ ਦੇ ਭਗਤ ਰਾਮਾਨੰਦ, ਨਾਮਦੇਵ, ਤਿਲੋਚਨ, ਕਬੀਰ, ਰਵਿਦਾਸ, ਜੈਦੇਵ, ਧੰਨਾ, ਬੇਣੀ, ਸਧਨਾ, ਸੈਨ, ਪੀਪਾ, ਸੂਰਦਾਸ ਤੇ ਗੁਰੂ ਨਾਨਕ ਦੇਵ ਹਨ ।

ਪਰਚੀ ਗੁਸਾਈ ਸਧਨੇ ਭਗਤਿ ਕੀ 714 ਅ ਤੋਂ 716 ਅ ਤੱਕ 45 ਬੰਦਾਂ ਦੀ ਰਚਨਾ ਹੈ । ਇਸ ਵਿਚ ਬੈਂਤ, ਚੌਪਈ, ਦੋਹਰਾ, ਸੋਰਠਾ ਛੰਦਾਂ ਦੀ ਵਰਤੋਂ ਕੀਤੀ ਗਈ ਹੈ ।

ਇਸ ਪਰਚੀ ਵਿਚੋਂ ਇਹ ਜਾਣਕਾਰੀ ਮਿਲਦੀ ਹੈ—ਸਧਨੇ ਨੂੰ ਸੱਚ ਦੀ ਸੱਟ ਵੱਜੀ । ਉਹ ਬਿਬੇਕ/ਅਕਲ ਦਾ ਮਾਲਿਕ ਬਣ ਗਿਆ । ਉਸ ਦੀ ਘਾਲਣਾ ਥਾਂ ਪਈ ।

ਸਧਨਾ ਪੁਰਾਣਾ ਭਗਤ ਸੀ । ਉਸ ਦਾ ਗੁਰੂ ਸਰਬੰਗੀ ਸੀ । ਸਧਨਾ ਵੈਸ਼ਣਵ ਸੀ ਪਰ ਉਸ ਦਾ ਗੁਰੂ ਮਾਸ ਸ਼ਰਾਬ ਦਾ ਸੇਵਨ ਕਰਨ ਵਾਲਾ ਅਵਧੂਤ ਸੀ । ਇਕ ਦਿਨ ਗੁਰੂ ਨੇ ਸਧਨੇ ਤੋਂ ਮਾਸ ਮੰਗਵਾਇਆ ਪਰ ਵੈਸ਼ਣਵ ਹੋਣ ਕਾਰਨ ਸਧਨੇ ਨੇ ਮਾਸ ਨੂੰ ਛੂਹਣਾ ਵੀ ਨਹੀਂ ਸੀ ਸੋ, ਉਹ ਗੁਰੂ ਦਾ ਹੁਕਮ ਅਦੂਲ ਕੇ ਦੌੜ ਗਿਆ ।

ਗੁਰੂ ਨੇ ਉਸ ਦੀ ਉਡੀਕ ਕੀਤੀ । ਅਖੀਰ ਸਧਨੇ ਨੂੰ ਸਰਾਪ ਦੇ ਦਿੱਤਾ ਕਿ ਉਹ ਕਸਾਈ ਦੇ ਰੂਪ ਵਿਚ ਜਨਮ ਲਵੇਗਾ ।

ਇਸ ਕਾਰਨ ਸਧਨਾ ਕਸਾਈ ਦੇ ਘਰ ਜਨਮਿਆ। ਉਸ ਦੀ ਪਤਨੀ ਦਾ ਨਾਂ ਮੂਰਤ ਸੀ। ਉਹ ਬੱਕਰੇ ਛਤਰੇ ਮਾਰ ਕੇ ਮਾਸ ਵੇਚਦਾ ਅਤੇ ਖਾਂਦਾ ਸੀ। ਇਕ ਦਿਨ ਮਾਸ ਖਤਮ ਹੋ ਗਿਆ। ਰੋਟੀ ਦੇ ਨਾਲ ਰਾਤ ਸਮੇਂ ਮਾਸ ਚਾਹੀਦਾ ਸੀ। ਹੁਣ ਜੇ ਬੱਕਰਾ ਵੱਢਿਆ ਜਾਂਦਾ ਤਾਂ ਸਵੇਰ ਤੱਕ ਬਾਸੀ ਹੋ ਜਾਣਾ ਸੀ। ਇਸ ਲਈ ਉਸ ਨੇ ਪਤਨੀ ਨੂੰ ਆਖਿਆ ਕਿ ਉਹ ਬੱਕਰੇ ਦੇ ਪਤਾਲੂ ਕੱਟ ਲਿਆਵੇ।

ਕਿਹਾ ਜਾਂਦਾ ਹੈ ਕਿ ਬੱਕਰੇ ਨੇ ਆਖਿਆ ਕਿ ਸਾਡਾ ਸਿਰਾਂ ਦਾ ਵੈਰ ਤਾਂ ਚਲਦਾ ਹੀ ਹੈ, ਇਹ ਨਵੀਂ ਪਿਰਤ ਨਾ ਪਾਈ ਜਾਵੇ। ਇਹ ਸੁਣ ਕੇ ਸਧਨੇ ਨੂੰ ਹੋਸ਼ ਆ ਗਈ, ਅਤੇ ਉਹ ਪਿਛਲੇ ਕੀਤੇ ਪਾਪਾਂ ਤੇ ਪਛਤਾਵਾ ਕਰਨ ਲੱਗਾ।

ਉਹ ਬਹੁਤ ਚਿਰ ਦੁੱਖੀ ਹੁੰਦਾ ਰਿਹਾ, ਅਖੀਰ ਉਹ ਸਾਧ ਹੋ ਗਿਆ। ਉਸ ਨੇ ਸਾਧਨਾ ਕਰਨੀ ਆਰੰਭ ਕਰ ਦਿੱਤੀ।

ਬਾਦਸ਼ਾਹ ਨੂੰ ਕਾਜ਼ੀ ਨੇ ਦੱਸਿਆ ਕਿ ਸਧਨਾ ਕਸਾਈ, ਮੁਸਲਮਾਨ ਤੋਂ ਹਿੰਦੂ ਸਾਧ ਬਣ ਗਿਆ ਹੈ। ਸਧਨੇ ਨੂੰ ਦਰਬਾਰ ਵਿਚ ਬੁਲਾਇਆ ਗਿਆ।

ਸਧਨੇ ਨੂੰ ਬਾਦਸ਼ਾਹ ਨੇ ਸ਼ਹਿਜ਼ਾਦੇ ਦੇ ਵਿਆਹ ਸਮੇਂ ਭੋਜ ਵਾਸਤੇ ਗਊ ਲਿਆਉਣ ਲਈ ਹੁਕਮ ਦਿੱਤਾ। ਸਧਨੇ ਨੇ ਪਹਿਲਾਂ ਆਨਾ ਕਾਨੀ ਕੀਤੀ ਪਰ ਫਿਰ ਜਾ ਕੇ ਗਊ ਲੈ ਆਂਦੀ ਪਰ ਉਹ ਬਲਦ ਬਣ ਗਈ। ਹੋਰ ਵੀ ਗਾਈਆਂ ਮੰਗਵਾਈਆਂ ਗਈਆਂ। ਉਹ ਵੀ ਬਲਦ ਬਣ ਗਈਆਂ। ਅਖੀਰ ਬਾਦਸ਼ਾਹ ਸਧਨੇ ਦੇ ਪੈਰੀਂ ਪੈ ਗਿਆ ਅਤੇ ਮੁਆਫੀ ਮੰਗੀ। ਸਧਨੇ ਨੇ ਉਸ ਨੂੰ ਰੱਬ ਤੋਂ ਡਰਨ ਤੇ ਨਿਆਂ ਕਰਨ ਦੀ ਹਦਾਇਤ ਦਿੱਤੀ।

ਦਰਬਾਰੀ ਦਾਸ ਨੇ ਸਧਨੇ ਭਗਤ ਸੰਬੰਧੀ ਗਊਆਂ ਦੇ ਬਲਦ ਬਣ ਜਾਣ ਵਾਲੀ ਨਵੀਂ ਕਥਾ ਲਈ ਹੈ। ਇਸ ਨੇ ਮੱਧਕਾਲੀ ਸੋਚ ਅਨੁਸਾਰ ਪਿਛਲੇ ਜਨਮ, ਵਰ, ਸਰਾਪ, ਬੱਕਰੇ ਦੇ ਬੋਲ ਉਠਣ, ਸਿਰਾਂ ਦੇ ਵੈਰ, ਗਊਆਂ ਦੇ ਬਲਦ ਬਣਨ ਦੀਆਂ ਕਾਵਿ ਜੁਗਤਾਂ ਦੀ ਵਰਤੋਂ ਕੀਤੀ ਹੈ ਅਤੇ ਸਧਨੇ ਭਗਤ ਦੀ ਕਥਾ ਨੂੰ ਹੋਰ ਭਗਤਾਂ ਦੀਆਂ ਕਥਾਵਾਂ ਵਾਂਗ ਆਪਣੀ ਵਿਚਾਰਧਾਰਾ ਦੇ ਪ੍ਰਸਾਰਣ ਲਈ ਇਸਤੇਮਾਲ ਕੀਤਾ ਹੈ। ਪਤਾ ਲਗਦਾ ਹੈ ਕਿ ਸਧਨਾ ਭਗਤ ਦੀ ਸਾਖੀ ਵੀ ਸਮਕਾਲੀ ਪੰਜਾਬੀ ਸਭਿਆਚਾਰ ਦਾ ਇਕ ਹਿੱਸਾ ਸੀ। ਇਹ ਸਾਖੀ ਪੰਜਾਬ ਦੇ ਤਤਕਾਲੀ

ਸਮਾਜਿਕ ਧਾਰਮਿਕ ਇਤਿਹਾਸ ਅਤੇ ਲੋਕ ਮਨ ਦੀਆਂ ਪਰਿਸਥਿਤੀਆਂ ਉੱਪਰ ਚਾਨਣਾ ਵੀ ਪਾਉਂਦੀ ਹੈ ।

## ਟਿੱਪਣੀਆਂ ਤੇ ਹਵਾਲੇ

1. ਭਾਈ ਦਰਬਾਰੀ ਦਾਸ ਰਚਿਤ ਪਰਚੀਆਂ ਭਗਤਾਂ ਦੀਆਂ (ਸੰਪਾ. ਡਾ. ਗੁਰਚਰਨ ਸਿੰਘ ਸੇਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1991, ਪੰਨੇ VIII-IX
2. ਉਹੀ, ਪੰਨੇ XIX-XXIII

# ੴ ਸਤਿਗੁਰੂ ਬਾਬਾ ਨਾਨਕ ॥
# ॥ ਪਰਚੀ ਗੁਸਾਈ ਸਧਨੇ ਭਗਤਿ ਕੀ ॥

714. ਅ

ਬੈਂਤ॥ ਸਧਨੇ ਸੱਟਿ ਲਗੀ ਸੋਟੇ ਸੱਚ ਦੇ ਦੀ,
ਸੀਸਾ ਕੱਚ ਦਾ ਫੁੱਟਿ ਚਕਚੂਰ ਹੂਆ ॥
ਸੁੱਧ ਬੁਧ ਸੈਸਾਰ ਦੀ ਸਭ ਭੁੱਲੀ,
ਬੇ-ਸਾਊਰ ਤੇ ਬਾ-ਸਊਰੁ ਹੂਆ ॥
ਸੇਵਾ ਸਫਲ ਹੂਈ ਸਜਣੁ ਸੰਗਿ ਜਾਤਾ,
ਸਦਾ ਦੂਰ ਤੇ ਪੀਉ ਅਨਦੂਰ ਹੂਆ ॥
ਦਰਬਾਰੀ ਦਾਸ ਪਾਇਆ ਸਧਨੇ ਸਚੁ ਸੋਈ,
ਚਾਣ ਚੱਕ ਚੌ ਚੱਕ ਮਸਾਊਰੁ ਹੂਆ ॥੧॥

ਚੌਪਈ॥ ਸਧਨੇ ਕੀ ਸਾਖੀ ਸੁਨ ਲੀਜੈ ॥
ਸਰਵਣ ਦੇ ਅੰਮ੍ਰਿਤ ਰਸੁ ਪੀਜੈ ॥
ਸਧਨਾ ਪਿਛਲਾ ਭਗਤ ਪੁਰਾਣਾ ॥
ਚੂਕ ਪਰੀ ਕੁਛ ਕਪਟੁ ਕਮਾਣਾ ॥
ਬੈਸਨ ਰੂਪ ਸਧਨਾ ਜਨ ਰਹੇ ॥
ਭਗਤ ਕਰੇ ਹਰਿ ਕਾ ਜਸ ਕਹੇ ॥
ਸਧਨੇ ਕਾ ਗੁਰ ਸੀ ਸਰਬੰਗੀ ॥
ਸਧਨਾ ਰਹਤਿ ਰਹਤਿ ਅਤ ਚੰਗੀ ॥੨॥

ਦੋਹਰਾ॥ ਸਧਨਾ ਵੈਸਨ ਰੂਪ ਥਾ, ਗੁਰੁ ਥਾ ਮਹਾ ਅਧੂਤੁ ॥
ਗੁਰ ਚੇਲੇ ਮਹਿ ਫਰਕੁ ਬਹੁ, ਮਿਲੇ ਨ ਦੂਹੁ ਕਾ ਸੂਤੁ ॥੩॥

ਸੋਰਠਾ॥ ਸਧਨੇ ਕਾ ਗੁਰਦੇਉ, ਮਾਸ ਅਹਾਰੀ ਮਦੁ ਅਚੇ ॥
ਸਧਨਾ ਹਰਿ ਕੀ ਸੇਉ, ਮਦੁ ਅਰ ਮਾਸੁ ਭਿਟੇ ਨਹੀਂ ॥੪॥

ਚੌਪਈ॥ ਇਕਿ ਦਿਨਿ ਗੁਰੁ ਸਦਨੇ ਕੌ ਬੋਲੇ ॥
ਮਾਸ ਲਜਾਉ ਬਜਾਰਹੁ ਮੋਲੇ ॥

ਸਧਨੇ ਕੈ ਮਨ ਸੰਸਾ ਪਯਾ ॥
ਸੁਨਿ ਸਧਨਾ ਬਿਸਮੇ ਹੁਇ ਗਯਾ ॥
ਹੇ ਰਾਮ ਅਬ ਕਹਾ ਕਰੀਜੈ ॥
ਗੁਰਹੁ ਜਬਾਬੁ ਕਹਾਂ ਕਹੁ ਦੀਜੈ ॥
ਹਮ ਤੌ ਮਾਸੁ ਛੁਹੌ ਜਿਨਿ ਕੋਈ ॥
ਅਬ ਕਹੁ ਹਮਰੀ ਕਿਆ ਗਤਿ ਹੋਈ ॥੫॥

ਦੋਹਰਾ॥ ਜਬਾਬੁ ਨ ਦੀਆ ਜਾਇ, ਮੁਝ ਮਾਸ ਨ ਲਾਵੌਂ ਹਾਥ ॥
ਮੁਸਕਲ ਮੋ ਕੌਂ ਅਤ ਬਣੀ, ਕਹਾ ਕਰੌਂ ਅਬ ਨਾਥ ॥੬॥

ਚੌਪਈ॥ ਸਧਨੇ ਕੈ ਮਨ ਐਸੀ ਆਈ ॥
ਐਸਾ ਕਰਮੁ ਨ ਕੀਆ ਜਾਈ ॥
ਗੁਰਹ ਜਬਾਬੁ ਨ ਦੀਆ ਜਾਇ ॥
ਅਬ ਕਹੁ ਕੀਜੈ ਕੌਨੁ ਉਪਾਇ ॥
ਗੁਰ ਕੈ ਕਹਿਐ ਜਾਉ ਬਜਾਰ ॥
ਸਧਨੇ ਕੈ ਮਨ ਪਰੀ ਬਿਚਾਰ ॥
ਮਾਸ ਨ ਲੀਨਾ ਘਰ ਜਿਨਿ ਗਯਾ ॥
ਉਸ ਤੇ ਆਗੇ ਰਮਤਾ ਭਯਾ ॥੭॥

ਦੋਹਰਾ॥ ਸਧਨਾ ਗਯਾ ਨ ਸਦਨ ਮੁੜਿ, ਮਾਸ ਨ ਕਰੇ ਸਪਰਸੁ ॥
ਮਾਸ ਅਹਾਰੀ ਗੁਰੁ ਭਯਾ, ਸਧਨਾ ਰਹੇ ਅਪਰਸੁ ॥੮॥

715. ੳ.

ਸੋਰਠਾ॥ /ਸਧਨੇ ਕਾ ਗੁਰਦੇਉ, ਤਿਸੁ ਦਿਨਿ ਭੂਖਾ ਹੀ ਰਹਾ॥
ਸਧਨੇ ਕੀ ਬਿਧਿ ਏਉ, ਮੁੜਿ ਕੈ ਘਰਿ ਕੌ ਨ ਗਯਾ ॥੯॥

ਚੌਪਈ॥ ਅਗਲੇ ਦਿਨਿ ਭੀ ਰਹਯਾ ਉਡੀਕ ॥
ਮਨ ਮਹਿ ਜਾਨ ਉਠਿ ਗਯਾ ਠੀਕ ॥
ਤੌ ਗੁਰਦੇਵ ਸ੍ਰਾਪੁ ਪਠਾਯਾ ॥
ਜਨਮੁ ਕਸਾਈ ਮੁਖਹੁ ਅਲਾਯਾ ॥
ਅਬਨ ਤੌ ਸਧਨਾ ਗਯਾ ਸੰਗਾਇ ॥
ਮਾਸੁ ਛੁਹੇ ਅਪਰਸੁ ਕਹਾਇ ॥
ਆਂਗੇ ਧਾਰਗ ਜਨਮ ਕਸਾਈ ॥
ਸਮਝ ਗੁਨਾਹੀ ਭਲੀ ਬੁਰਾਈ ॥੧੦॥

ਦੋਹਰਾ॥ ਏਤਿ ਦੋਖ ਸਧਨੇ ਲਯਾ, ਜਨਮੁ ਕਸਾਈ ਧਾਮ ॥
ਮਾਤ ਪਿਤਾ ਸਰਸੇ ਭਏ, ਸਧਨਾ ਧਰਿਆ ਨਾਮ ॥੧੧॥
ਚੌਪਈ॥ ਪਿਛਲੇ ਭਵ ਕੀ ਇਹਿ ਬਿਧਿ ਭਈ ॥
ਜਿਉ ਸੁਨਿਆ ਤਿਉ ਤਿਉ ਕਹਿ ਦਈ ॥
ਸਧਨਾ ਨਾਮ ਕਸਾਈ ਜਾਤਿ ॥
ਬਡਾ ਪਾਲ ਕੀਆ ਪਿਤ ਮਾਤ ॥
ਜੋਰੂ ਮੂਰਤਿ ਨਾਮ ਵਿਆਹੀ ॥
ਪ੍ਰਗਟਿਆ ਗੁਰ ਕੌ ਸ੍ਰਾਪ ਤਦਾਹੀ ॥
ਬਕਰੇ ਕੁਸੇ ਬੇਚੇ ਹੇੜਾ ॥
ਹੋਵਨ ਲਾਗਾ ਸੰਤ ਨਿਬੇੜਾ ॥੧੨॥
ਦੋਹਰਾ॥ ਬਕਰੇ ਛਤਰੇ ਮਾਰਹੀ, ਮਾਸੁ ਵੇਚੇ ਅਰ ਖਾਇ ॥
ਗੁਰ ਕਹਯਾ ਪੂਰਾ ਭਯਾ, ਮਾਸ ਨ ਕਾਈ ਪਾਇ ॥੧੩॥
ਸੋਰਠਾ॥ ਇਕਿ ਦਿਨਿ ਗਈ ਵਿਕਾਇ, ਸਗਲ ਸਗੋਤੀ ਨਾ ਰਹੀ ॥
ਏਊ ਨ ਰੋਟੀ ਖਾਇ, ਬਿਨਾ ਮਾਸ ਕਹਿ ਘਾਸੁ ਹੈ ॥੧੪॥
ਚੌਪਈ॥ ਬਕਰਾ ਕੁੱਠਾ ਕਾਮ ਨ ਆਵੈ ॥
ਬਾਸੀ ਮਾਸੁ ਨ ਮੋਲ ਬਿਕਾਵੈ ॥
ਅਬ ਰਵਿ ਅਸਤੇ ਹੋਈ ਰਾਤਿ ॥
ਮੁਸਕ ਉਠੇ ਕੋ ਲਏ ਨ ਪ੍ਰਾਤਿ ॥
ਸਧਨੇ ਮੂਰਤਿ ਨਾਰ ਭਛਾਈ ॥
ਖਾਏ ਕਾਟੁ ਮੀਢੇ ਕੋ ਜਾਈ ॥
ਮੂਰਤਿ ਦੌਰੀ ਪਕਰੇ ਖਾਇ ॥
ਮੀਢਾ ਬੋਲੇ ਆਖਿ ਸੁਣਾਏ ॥੧੫॥
ਦੋਹਰਾ॥ ਮੀਢਾ ਬੋਲੇ ਸੁਨਹੁ ਰੀ, ਨਵਾ ਵਿਰੋਧੁ ਨ ਲਾਇ ॥
ਵੈਰੁ ਸੀਸ ਕਾ ਲੀਜੀਏ, ਬੂਝਹੁ ਸਧਨੇ ਜਾਇ ॥੧੬॥
ਚੌਪਈ॥ ਮੂਰਤ ਡਰਪ ਨ ਛੁਰੀ ਵਗਾਈ ॥
ਤੀਰ ਸਧਨੇ ਕੈ ਤੂਰਨ ਆਈ ॥
ਮੀਢੇ ਕਾ ਕਹਿ ਦੀਆ ਜਬਾਬੁ ॥
ਸਧਨਾ ਡਰੇ ਨ ਟਰੇ ਕਸਾਬੁ ॥
ਸਧਨਾ ਉੱਠਾ ਕਰਿ ਕੈ ਰੋਹੁ ॥
ਜਾਇ ਬੁਲਾਇ ਮੀਢਾ ਓਹੁ ॥

ਮੀਢਾ ਬੋਲੇ ਸੁਨਹੁ ਕਸਾਈ ॥
ਸੰਭਲ ਕੈ ਅਬ ਕਰਦ ਵਗਾਈ ॥
ਨਵਾਂ ਲਵੇਰਾ ਵੈਰੁ ਨ ਲਾਇ ॥
ਸੰਭਲ ਕੈ ਅਬ ਕਰਦ ਵਗਾਇ ॥੧੭॥

715. ਅ.

ਦੋਹਰਾ॥ ਸਿਰ /ਕਾ ਵਟਾ ਸੀਸੁ ਹੈ, ਜੋ ਅਬ ਲੀਜੈ ਕਾਟਿ॥
ਨਵ ਵੈਰ ਲਾਵਹੁ ਅਬੈ, ਕੌਨ ਪਰੀ ਅਬ ਬਾਟਿ ॥੧੮॥
ਚੌਪਈ॥ ਸਿਰ ਕਾ ਵਟਾ ਲੀਜੈ ਭਾਈ ॥
ਸਧਨੇ ਕਰਦ ਤੁਰਤੁ ਸੁਟਿ ਪਾਈ ॥
ਮਨ ਮਹਿ ਲਗਾ ਅਚੰਭਾ ਆਇ ॥
ਸਧਨਾ ਰੋਵੈ ਕਰਿ ਹੈ ਹਾਇ ॥
ਪਿਛਲੇ ਪਾਪ ਚਿਤਾਰੇ ਰੋਵੈ ॥
ਹਾਥ ਪਛੋੜੇ ਹੁਣਿ ਕੀ ਹੋਵੈ ॥੧੯॥
ਦੋਹਰਾ॥ ਹਾਥ ਮਰੋੜੇ ਸਿਰੁ ਧੁਨੇ, ਲੇਵੈ ਉਭੈ ਸਾਹਿ ॥
ਸਿਖਰ ਪੁਕਾਰੇ ਰੋਇ ਕੇ, ਪਾਪ ਚਿਤਵ ਮਨ ਮਾਹਿ ॥੨੦॥
ਚੌਪਈ॥ ਸਧਨਾ ਝੂਰੇ ਦਿਨੁ ਅਰ ਰਾਤਿ ॥
ਨਾ ਜਲੁ ਪੀਵੈ ਅੰਨ ਨ ਖਾਤਿ ॥
ਨੀਂਦ ਨ ਸਵੈ ਨ ਕਰੈ ਅਰਾਮੁ ॥
ਨਿਕਸ ਗਯਾ ਤਜ ਕੈ ਧਨੁ ਧਾਮੁ ॥
ਰੋਤਾ ਫਿਰੈ ਚਿਤਾਰੈ ਪਾਪ ॥
ਕਿਵ ਕਰਿ ਹੋਵੌਂ ਅਬ ਨਿਹਪਾਪੁ ॥
ਖਰਾ ਅਢੀਣਾ ਮਹਾਂ ਅਧੀਨੁ ॥
ਦੀਨਾ ਤੇ ਭੀ ਹੋਇਯਾ ਦੀਨੁ ॥੨੧॥
ਦੋਹਰਾ॥ ਹਥ ਪਛੋੜੇ ਸਿਰੁ ਧੁਨੇ, ਰੋਵੈ ਕਰੈ ਕਲਾਪ ॥
ਪਤਿਤਿ ਉਧਾਰਨੁ ਕਹਿਜੀਏ, ਮਰੈ ਚਿਤਾਰੈ ਪਾਪ ॥੨੨॥
ਚੌਪਈ॥ ਸਧਨਾ ਰੋਵੈ ਕਰੇ ਕਲਾਪ ॥
ਕਿਵ ਕਰਿ ਨਿਬਰਹਿ ਪਿਛਲੇ ਪਾਪ ॥
ਤੁਝ ਤੇ ਗੁੱਝਾ ਕਛੁ ਨ ਹੋਇ ॥
ਤੂ ਕਰਿ ਕਰਿ ਵੇਖਹਿ ਵਿਗਸਹਿ ਸੋਇ ॥

ਤੇਰਾ ਨਾਮੁ ਸੁਣਿਆ ਬਖਸਿੰਦੂ ॥
ਤੇਰੇ ਦਿਤੇ ਤਨੁ ਧਨੁ ਜਿੰਦੁ ॥
ਸਧਨਾ ਮੁਖ ਤੇ ਬੋਲੇ ਏਵੈ ॥
ਅਪਨਾ ਕੀਤਾ ਆਪੇ ਲੇਵੈ ॥੨੩॥

ਦੋਹਰਾ॥ ਨੀਦ ਗਈ ਅਰੁ ਭੁਖ ਗਈ, ਕੀਤਾ ਬਿਰਹਿ ਉਛਾਲੁ ॥
ਦੀਪਕੁ ਪ੍ਰੇਮ ਜਗਾਯਾ, ਘਟਿ ਮਹਿ ਭਯਾ ਉਜਾਲ ॥੨੪॥

ਚੌਪਈ॥ ਕੂੜ ਗਯਾ ਕਪਟੁ ਉਠਿ ਭਾਗੁ ॥
ਮਨ ਮਹਿ ਦੀਪਕ ਸਹਜੇ ਜਾਗੁ ॥
ਕਾਮ ਕ੍ਰੋਧ ਲੋਭੁ ਅਹੰਕਾਰ ॥
ਮੋਹ ਮਾਯਾ ਤੇ ਭਯਾ ਨਯਾਰ ॥
ਜੈਸੇ ਸੁਟਿ ਨ ਸੋਧਯਾ ਸੋਲਾ ॥
ਲਾਇਕ ਹੋਵੇ ਰਤਨ ਅਮੋਲਾ ॥
ਐਸਾ ਸਧਨਾ ਹੋਆ ਸੁਧੁ ॥
ਜੈਸਾ ਉਜਲੁ ਗੋਕਾ ਦੁੱਧੁ ॥੨੫॥

ਦੋਹਰਾ॥ ਸਧਨਾ ਹੋਇਯਾ ਸੁਧੁ ਜਬ, ਮਿਟਿਯਾ ਬਾਦੁ ਬਿਬਾਦੁ ॥
ਰਾਮ ਨਾਮ ਰਸਨ ਰਸੀ, ਤਜਿਆ ਔਰੁ ਸੁਆਦੁ ॥੨੬॥

ਸੋਰਠਾ॥ ਦੀਨ ਦਯਾਲੁ ਗੁਪਾਲੁ, ਨਾਮੁ ਪ੍ਰਭੂ ਪ੍ਰਸਿਧਿ ਹੈ ॥
ਹੋਇਆ ਹਰਿ ਕਿਰਪਾਲੁ, ਦੇਖਿ ਦੀਨਤਾ ਆ ਮਿਲੇ ॥੨੭॥

716.ੳ.

ਚੌਪਈ॥ /ਸਧਨੇ ਨੇ ਜਦਿ ਮਿਲਿਆ ਰਾਮੁ ॥
ਤਦਿ ਸਧਨੇ ਮਨ ਭਯਾ ਅਰਾਮੁ ॥
ਪਿਛਲਾ ਜਨਮੁ ਨਜਰ ਆਇ ਗਯਾ ॥
ਜਿਤ ਕਰਿ ਜਨਮੁ ਕਸਾਈ ਭਯਾ ॥
ਸਧਨਾ ਲਾਗਾ ਹਰਿ ਗੁਰ ਸੇਵ ॥
ਗੁਰ ਕੌ ਜਾਤਾ ਅਲਖ ਅਭੇਵ ॥
ਭਗਤਿ ਕਰੇ ਹਰਿ ਕੇ ਗੁਨ ਗਾਇ ॥
ਆਠ ਪਹਰਿ ਏਕਾ ਲਿਵ ਲਾਇ ॥੨੮॥

ਦੋਹਰਾ॥ ਸਿੰਧਤਨੀ ਜਿਵ ਸੁਆਂਤ ਬੂੰਦ, ਪਰਤ ਤੁਰਤੁ ਠਹਿਰਾਇ ॥
ਤਿਉ ਸਧਨੇ ਸੁਖ ਪਾਇਆ, ਰਾਮ ਨਾਮ ਗੁਨ ਗਾਇ ॥੨੯॥

ਚੌਪਈ॥ ਸਧਨਾ ਲਾਗਾ ਭਗਤਿ ਕਮਾਵਨਿ ॥
ਆਠ ਜਾਮ ਹਰਿ ਕੇ ਗੁਨ ਗਾਵਨਿ ॥
ਭਗਤਿ ਕਰੀ ਜਗ ਰਹੇ ਨਛਾਨੀ ॥
ਭਗਤਿ ਜਗਤਿ ਸਭ ਪ੍ਰਗਟੁ ਜਾਨੀ ॥
ਬਾਦਸਾਹਿ ਢਿਗ ਕਾਜੀ ਗਯਾ ॥
ਬਾਦਸਾਹ ਪਹਿ ਕਹਤਾ ਭਯਾ ॥
ਬਾਦਸਾਹਿ ਪਹਿ ਚੁਗਲੀ ਖਾਈ ॥
ਹਰਿ ਹਰਿ ਸਧਨਾ ਜਪੇ ਕਸਾਈ ॥੩੦॥

ਦੋਹਰਾ॥ ਸਧਨਾ ਜਾਤਿ ਕਸਾਬੁ ਥਾ, ਮੁਸਲਮਾਨੁ ਥਾ ਆਪਿ ॥
ਕਲਮਾ ਬਾਂਗ ਨਿਵਾਜ ਤਜਿ, ਜਪੇ ਰਾਮ ਕੌ ਜਾਪ ॥੩੧॥

ਚੌਪਈ॥ ਮੁਸਲਮਾਨ ਕਾ ਥਾ ਫਰਜੰਦੁ ॥
ਜਪਨੈ ਲਾਗਾ ਰਾਮ ਗੋਵਿੰਦੁ ॥
ਸਰਾ ਤਿਆਗਿ ਕਾਫਰੁ ਹੁਇ ਗਯਾ ॥
ਰੌਸ ਹਿੰਦ ਵਾ ਕੀ ਵਹੁ ਭਯਾ ॥
ਉਸ ਕੌ ਦੇਹੁ ਸਜਾਇ ਸਦਾਇ ॥
ਔਰਾ ਕੌ ਨਹਿ ਦੇਇ ਗਵਾਇ ॥
ਆਪਿ ਗਯਾ ਹੋਇਆ ਬਦਰਾਹੁ ॥
ਮੁਸਲਮਾਨ ਕਾ ਛੋਡਿਆ ਰਾਹੁ ॥੩੨॥

ਦੋਹਰਾ॥ ਕਾਜੀ ਜਾਇ ਭਖਾਇਆ, ਤਪਿਆ ਅਤ ਪਤਿਸਾਹੁ ॥
ਸਦਹੁ ਸਧਨੇ ਕਸਾਬ ਨੂੰ, ਤੁਰਤ ਲਿਆਵਹੁ ਜਾਹੁ ॥੩੩॥

ਚੌਪਈ॥ ਭੇਜੇ ਛੜੀਏ ਲਯਾ ਬੁਲਾਇ ॥
ਸਧਨਾ ਹਾਜਰੁ ਕੀਤਾ ਜਾਇ ॥
ਸਧਨੇ ਕੌ ਕਹਯਾ ਪਤਿਸਾਹਿ ॥
ਮੋਲਿ ਲਿਆਵਹੁ ਗਾਂਈ ਜਾਹਿ ॥
ਸਹਿਜਾਦੇ ਕਾ ਕਰਨਾ ਬਿਆਹੁ ॥
ਤੁਰਤੁ ਲਯਾਵਹੁ ਗਾਈ ਜਾਹੁ ॥
ਲੋਕਾ ਕੌ ਮੈ ਕਰੌ ਭੁਜਾਈ ॥
ਮੋ ਕੌ ਆਨਿ ਦੇਹਿ ਅਬ ਗਾਈ ॥੩੪॥

ਦੋਹਰਾ॥ ਕਹਿ ਸਧਨਾ ਹਜਰਤਿ ਸੁਨਹੁ, ਜਗ ਮਾਹਿ ਗਾਇ ਨ ਕਾਇ ॥
ਮੇਰਾ ਕਹਯਾ ਨ ਮਾਨਹੌ, ਤੌ ਦੇਖ [illegible] ਪ੍ਰਤਾਇ ॥੩੫॥

ਚੌਪਈ॥ ਪਾਤਿਸਾਹੁ ਕਹੇ ਤੁਮ ਸੁਨਹੁ ਕਸਾਈ ॥
ਝੂਠੁ ਕਹੌਂ ਜਗ ਮਹਿ ਬਹੁ ਗਾਈ ॥
ਸਧਨਾ ਬੋਲੇ ਕੋਇ ਨ ਗਾਇ ॥
ਔਰੁ ਕਿਸੀ ਤੇ ਲੇਹੁ ਮੰਗਾਇ ॥
ਕਹਿ ਪਤਿਸਾਹੁ ਸੁਨਹੁ ਕਸਾਬ ॥
ਤੂ ਲੋੜਹਿ ਪਾਯਾ ਅਜਾਬੁ ॥
716. ਅ.ਜੇ ਕਰ ਮੋਹ ਮੰਗਾਵੌਂ/ਗਾਈ ॥
ਗਰਦਨ ਮਾਰੌਂਗਾ ਤੁਝ ਤਾਂਈ ॥੩੬॥
ਦੋਹਰਾ॥ ਔਰ ਕਸਾਬ ਬੁਲਾਇ ਕੈ, ਭੇਜਿ ਦੇਏ ਦੇ ਦਾਮ ॥
ਨਜਰ ਬੰਦ ਸਧਨਾ ਕਰਾ, ਬੈਠਾ ਸਿਮਰੇ ਰਾਮ ॥੩੭॥
ਚੌਪਈ॥ ਕਸਾਈ ਲਿਯਾਏ ਗਾਂਈ ਜਾਇ ॥
ਬੈਲ ਭਏ ਜਬ ਦੇਖੇ ਆਇ ॥
ਹੋਰੁ ਹੋਰੁ ਮੰਗਾਵੈ ਗਾਈ ॥
ਬੈਲ ਹੋਹਿ ਚਿਹਨ ਮਿਟਿ ਜਾਈ ॥
ਲੋਗਨ ਕੌ ਖਿਝਿਆ ਪਤਿਸਾਹੁ ॥
ਗਾਂਈ ਲਿਆਵਹੁ ਕੁਟਨਹਿ ਜਾਹੁ ॥
ਲੋਕ ਕਹਹਿ ਹਮ ਆਨੀ ਗਾਇ ॥
ਈਹਾਂ ਆਏ ਬੈਲ ਹੁਇ ਜਾਇ ॥੩੮॥
ਦੋਹਰਾ॥ ਸਹਰੁ ਸਕਲ ਇਉ ਜਾਨਤਾ, ਹਮ ਆਨੀ ਸਬ ਗਾਇ ॥
ਬੂਝਹੁ ਸਗਲੇ ਲੋਕ ਕੌ, ਲੇਵਹੁ (ਸਗ) ਲ ਬੁਲਾਇ ॥੩੯॥
ਚੌਪਈ॥ ਲੋਗ ਉਗਾਹੀ ਦੇਵਹਿ ਆਇ ॥
ਈਹਾਂ ਬੈਲ ਹੈ ਊਹਾਂ ਗਾਇ ॥
ਤਬਿ ਪਾਤਿਸਾਹਿ ਮਹਾਂ ਗਮੁ ਖਾਯਾ ॥
ਸਚੁ ਖੁਦਾਇ ਸਧਨੇ ਨੇ ਪਾਯਾ ॥
ਇਸਿ ਕੈ ਆਖੇ ਵਿਚਿ ਖੁਦਾਇ ॥
ਜਗ ਵਿਚਿ ਰਹੀ ਨ ਕਾਈ ਗਾਇ ॥
ਸਧਨੇ ਕੀ ਚਰਨੀ ਲਪਟਾਯਾ ॥
ਸਧਨਾ ਤੇ ਪਰਮੇਸੁਰੁ ਪਾਯਾ ॥੪੦॥
ਦੋਹਰਾ॥ ਪਤਿਸਾਹੁ ਪਯਾ ਸਧਨੇ ਪਗੀ, ਬਖਸੁ ਹੋਹੁ ਕਿਰਪਾਲ ॥
ਚੂਕ ਪਰੀ ਹਮਰੇ ਬਿਖੇ, ਤੁਮ ਹੋ ਸਦਾ ਦਿਆਲ ॥੪੧॥

ਚੌਪਈ॥ ਬਖਸਹੁ ਸਧਨਾ ਚੂਕ ਹਮਾਰੀ ॥
ਅਬਿ ਹਮ ਗਿਧੀ ਪਨਾਹੁ ਤੁਮਾਰੀ ॥
ਸਧਨਾ ਬੋਲੇ ਸੁਨ ਸੁਲਤਾਨੁ ॥
ਤੁਮਰਾ ਭਲਾ ਕਰਗੁ ਭਗਵਾਨੁ ॥
ਡਰਹੁ ਸਾਹਿਬ ਤੇ ਕਰਹੁ ਨਜਾਉ ॥
ਨੇੜੇ ਜਾਵਹੁ ਸਹੀ ਖੁਦਾਉ ॥
ਸੁਲਤਾਨ ਬੇਨਤੀ ਆਖਿ ਸੁਣਾਈ ॥
ਤੈ ਹੀ ਪਾਯੌ ਸੋਈ ਸਾਈ ॥੪੨॥

ਦੋਹਰਾ॥ ਜੋ ਤੂ ਕਹਹਿ ਸੋਈ ਕਰੇ, ਤੁਮਰੇ ਵੱਸਿ ਖੁਦਾਇ ॥
ਜਿਸੁ ਬਖਸਾਵਹਿ ਬਖਸੀਐ, ਮੁਝ ਕੌ ਲੇਹੁ ਬਚਾਇ ॥੪੩॥

ਚੌਪਈ॥ ਸਧਨਾ ਬੋਲੇ ਸੁਨੁ ਸੁਲਤਾਨ ॥
ਤੁਮ ਕੌ ਦਯਾ ਕਰਗੁ ਭਗਵਾਨ ॥
ਸਧਨਾ ਅਪਨੇ ਘਰਿ ਕੌ ਗਯਾ ॥
ਪਤਿਸਾਹੁ ਅਪਨੇ ਆਸਨ ਭਯਾ ॥
ਐਸਾ ਠਾਕੁਰੁ ਭਗਤਿ ਸਹਾਈ ॥
ਭਗਤਾ ਕੌ ਦੀਨੀ ਵਡਿਆਈ ॥
ਨਾਨਕ ਪੰਥੀ ਜਨੁ ਦਰਬਾਰੀ ॥
ਭਗਤ ਜਨਾ ਵਿਟਹੁ ਬਲਿਹਾਰੀ ॥੪੪॥

ਦੋਹਰਾ॥ ਪਰਚੀ ਭਈ ਛਬੀਸਵੀ ਸਧਨੇ, ਕੀ ਯਹ ਸਾਖ ॥
ਆਗੈ ਪਰਚੀ ਸੈਨ ਕੀ, ਸੁਨੀ ਸੁਨਾਈ ਆਖਿ ॥੪੫॥੨੬॥
ਇਤਿ ਸਧਨੇ ਕੀ ਪਰਚੀ ਪੂਰਨੁ ਭਈ ॥੨੬॥
ਪਰਚੀ ਸੈਨ ਭਗਤਿ ਕੀ ਚਲੀ ॥

# ਬਾਣੀ ਬਾਬਾ ਰਾਮਦਾਸ, 1807 ਈ.

ਬਾਬਾ ਰਾਮਦਾਸ ਉਦਾਸੀ ਦੀਵਾਨਾ ਸਾਧੂਆਂ ਵਿਚੋਂ ਸਨ । ਇਹ ਮਿਹਰਬਾਨੀ, ਮੀਣਾ ਸਾਖ ਨਾਲ ਵੀ ਜੁੜਦੇ ਹਨ। ਇਨ੍ਹਾਂ ਦੀ ਜਨਮ ਮਿਤੀ ਦਾ ਪਤਾ ਨਹੀਂ । ਇਨ੍ਹਾਂ ਦਾ ਡੇਰਾ ਪਟਿਆਲੇ ਰਿਹਾ । ਦੱਸਿਆ ਜਾਂਦਾ ਹੈ ਕਿ ਇਨ੍ਹਾਂ ਨੂੰ ਪਟਿਆਲੇ ਦੇ ਮਹਾਰਾਜਾ ਸਾਹਿਬ ਸਿੰਘ ਨੇ 1810 ਈ. ਵਿਚ ਪੰਜ ਸੌ ਵਿਘੇ ਜ਼ਮੀਨ ਦਾ ਪਟਾ ਦਿੱਤਾ[1] ।

ਇਨ੍ਹਾਂ ਦੀਆਂ ਰਚਨਾਵਾਂ ਬਾਣੀ ਰਾਗਾਂ ਵਿਚ, ਸਾਰ ਰਾਮਾਇਣ, ਭਗਤ ਮਾਲ, ਰਾਜਨੀਤਿ ਪ੍ਰਕਾਸ਼, ਬਿਰੁਦ ਪ੍ਰਤਾਪ, ਦ੍ਰੋਪਤੀ ਚਰਿਤ੍ਰ ਹਨ । ਭਗਤ ਮਾਲ ਦਾ ਰਚਨਾ ਕਾਲ 1859 ਬਿ. ਹੈ[2] । ਬਾਣੀ ਦੀ ਪਹਿਲੀ ਹੱਥ ਲਿਖਤ 1864 ਬਿ. ਦੀ ਹੈ[3] ।

ਇਨ੍ਹਾਂ ਨੇ ਪਦੇ, ਅਸ਼ਟਪਦੀਆਂ, ਛਪੇ, ਬੰਸਰੀ, ਹੋਰੀਆਂ, ਅਲਾਹੀਆਂ, ਬਾਰਾਮਾਹਾ, ਸਲੋਕ (ਦੋਹਰੇ), ਰਾਸ ਮੰਡਲ, ਪੰਚਾਧਿਆਈ, ਸਵਈਏ, ਅਰਦਾਸ, ਆਰਤਾ, ਆਦਿ ਰੂਪਾਂ ਵਿਚ ਰਚਨਾ ਕੀਤੀ । ਇਨ੍ਹਾਂ ਦੀ ਵਿਚਾਰਧਾਰਾ, ਵਧੇਰੇ ਕਰਕੇ, ਸਗੁਣ ਭਗਤੀ ਨਾਲ ਸੰਬੰਧਿਤ ਹੈ ।

ਇਸ ਦੀਆਂ ਮੁੱਢਲੀਆਂ ਹੱਥ ਲਿਖਤਾਂ GNDU-263 (1864), GNDU-836, CPL-533 (1873 ਬਿ.), CPL-534 (1874), CPL-715 (1883) ਹਨ ।

ਸਧਨਾ ਜੀ ਬਾਰੇ ਇਨ੍ਹਾਂ ਦੀਆਂ ਰਚਨਾਵਾਂ ਵਿਚ ਇਹ ਲਿਖਿਆ ਮਿਲਦਾ ਹੈ—

1. ਸਧਨਾ, ਸੈਨ ਪਰਮ ਸਾਧ ਸਨ। ਇਨ੍ਹਾਂ ਨੇ ਮਨ ਦੀ ਉਪਾਧ ਮਿਟਾ ਦਿੱਤੀ ਸੀ[4] ।

2. ਸਧਨਾ ਜੀ ਪ੍ਰਭੂ ਨਾਲ ਹੋਲੀ ਖੇਡਣ ਸਮੇਂ ਹਾਜ਼ਰ ਸਨ । ਇਹ ਸਾਰਿਆਂ ਦੀ ਚਰਨ ਧੂੜ ਸਨ[5] ।

3. ਭਗਤ ਵੱਛਲ ਪਰਮਾਤਮਾ ਨੇ ਸਧਨੇ ਕਸਾਈ ਦੀ ਰੱਖਿਆ ਵੀ ਕੀਤੀ[6]।

4. ਸਧਨਾ, ਸੈਨ, ਧੰਨਾ, ਨਾਮ ਦੀ ਖੁਮਾਰੀ ਵਿਚ ਮਸਤ ਸਨ[7] ।

5. ਸਧਨਾ, ਸੈਨ, ਧੰਨਾ, ਨਾਮਾ ਤਾਂ ਨਾਮ ਦੇ ਸਾਗਰ ਹੋ ਗਏ ਹਨ[8]।

ਇਉਂ, ਬਾਬਾ ਰਾਮਦਾਸ ਨੇ ਆਪਣੀ ਸਗੁਣ ਭਗਤੀ ਦੇ ਪ੍ਰਸਾਰ ਲਈ ਹੋਰ ਭਗਤਾਂ ਦੇ ਨਾਲ ਨਾਲ ਸਧਨਾ ਜੀ ਦੀ ਸਾਧਨਾ ਦੀ ਉਪਮਾ ਪੇਸ਼ ਕੀਤੀ ਹੈ। ਇਨ੍ਹਾਂ ਨੇ ਕ੍ਰਿਸ਼ਨ ਜੀ ਦੀ ਹੋਰੀ ਵਿਚ ਹੋਰਨਾਂ ਦੇ ਨਾਲ ਸਧਨਾ ਜੀ ਨੂੰ ਵੀ ਸ਼ਾਮਿਲ ਕੀਤਾ ਹੈ। ਦੱਸਿਆ ਗਿਆ ਹੈ ਕਿ ਸਿਆਮ ਕਨ੍ਹਈਆ ਨੇ ਭਗਤ ਵੱਛਲ ਰੂਪ ਧਾਰ ਕੇ ਸਧਨਾ ਜੀ ਦੀ ਰੱਖਿਆ ਕੀਤੀ।

## ਟਿੱਪਣੀਆਂ ਤੇ ਹਵਾਲੇ

1. **ਬਾਣੀ ਬਾਬਾ ਰਾਮਦਾਸ**, (ਸੰਪਾ. ਜ. ਸ. ਸਾਬਰ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 16
2. **ਉਹੀ**, ਪੰਨਾ 21
3. **ਉਹੀ**, ਪੰਨਾ 21
4. **ਉਹੀ**, ਪੰਨਾ 50
5. **ਉਹੀ**, ਪੰਨਾ 51
6. **ਉਹੀ**, ਪੰਨਾ 185
7. **ਉਹੀ**, ਪੰਨਾ 221
8. **ਉਹੀ**, ਪੰਨਾ 232

ੴ ਸਤਿਗੁਰ ਪ੍ਰਸਾਦਿ

## ਅਸਟਪਦੀਆਂ ॥

ਤੇਰਿਆਂ ਸੰਤ ਜਨਾਂ ਕੀ ਮਾਂਗਉ ਧੂਰਿ ॥
ਕਰਿ ਕਿਰਪਾ ਪ੍ਰਭ ਜੀ ਲੋਚਾ ਪੂਰਿ ॥੧॥ ਰਹਾਉ ॥
ਜਿਨਿ ਜਿਨਿ ਜਪਿਆ ਰਾਮ ਨਾਮ ॥
ਤਿਆਗੈ ਜਗ ਕੇ ਕੂੜ ਕਾਮ ॥
ਨਿਸ ਦਿਨ ਜਪਤੇ ਏਕ ਰੰਗ ॥
ਤਿਨਕਾ ਦੀਜੈ ਸਾਧ ਸੰਗ ॥੧॥
ਨਿਹਿ ਕੰਚਨ ਨਿਹਿ ਕ੍ਰੋਧ ਸੰਤ ॥
ਹਿਰਦੈ ਹਰਿ ਹਰਿ ਨਾਮ ਮੰਤ ॥
ਰਸਨਾ ਜਪਤੇ ਬਾਰ ਬਾਰ ॥
ਤਿਨ ਕੀ ਦੀਜੈ ਚਰਨ ਛਾਰ ॥੨॥
ਦਰਸਨ ਪਰਸਨ ਪਾਪੁ ਨਾਸ ॥
ਕਟੀਐ ਜਮ ਕੀ ਕਠਨ ਫਾਸ ॥
ਸਬਦੁ ਸੁਣਤ ਸਰਵਨ ਪੁਨੀਤ ॥
ਰਾਮ ਨਾਮ ਸਿਉ ਰਿਦੈ ਪ੍ਰੀਤ ॥੩॥
ਚਰਨ ਸਰਨਿ ਸਭ ਕੁਲ ਉਧਾਰ ॥
ਪਲ ਮਹਿ ਭੈ ਜਲ ਪਰਤ ਪਾਰ ॥
ਜਾਂ ਕੀ ਸੇਵਾ ਸਭ ਨਿਧਾਨ ॥
ਪ੍ਰਭ ਕੀ ਦਰਗਹਿ ਮਿਲਤ ਮਾਨ ॥੪॥
ਸਿਵ ਸੰਨਕਾਦਕ ਸੇਸ ਧੀਰ ॥
ਨਾਰਦ ਗਤਿ ਅਤਿ ਗੰਭੀਰ ॥
ਪ੍ਰਹਲਾਦ ਪਲਕ ਨਹੀ ਤਜੈ ਨਾਮ ॥
ਨਰ ਸਿੰਘ ਜਾਕੇ ਕਰੇ ਕਾਮ ॥੫॥
ਅੰਬ੍ਰੀਕ ਬਖਾਨੈ ਏਕ ਨਾਮ ॥
ਤਿਆਗਿ ਦੀਏ ਸਭ ਰਾਜ ਕਾਮ ॥

ਰਛਾ ਕੀਨੀ ਪ੍ਰਭ ਮੁਰਾਰਿ ॥
ਰਿਖ ਦੁਰਬਾਸਾ ਗਇਓ ਹਾਰਿ ॥੬॥
ਸ੍ਰੀ ਜਨਕ ਕਰਤਾ ਹਰਿ ਨਾਮ ਰੰਗ ॥
ਕੋਟ ਛਿਆਨਵੇਂ ਤਰੇ ਸੰਗ ॥
ਏਕ ਘੜੀ ਕਾ ਦੀਆ ਨਾਮ ॥
ਪਲ ਮਹਿ ਪਹੁਚੇ ਪਰਮ ਧਾਮ ॥੭॥
ਸੁਕਦੇਉ ਗਿਆਨੀ ਭਏ ਦਾਸ ॥
ਜਨਮਤ ਬਨ ਮਹਿ ਲੀਆ ਬਾਸ ॥
ਜਨਕ ਬਿਦੇਹ ਕੀਆ ਗੁਰਦੇਉ ॥
ਤਿਆਗਿ ਦੀਆ ਸਭ ਅਹੰਮੇਉ ॥੮॥
ਹਰੀ ਚੰਦ ਬਲਿ ਰਾਇ ਸੰਤ ॥
ਹਿਰਦੈ ਹਰਿ ਹਰਿ ਨਾਮ ਮੰਤ ॥
ਸਹੀ ਕਸੌਟੀ ਸਾਰ ਧਾਰ ॥
ਪਲ ਮਹਿ ਭੈਜਲ ਪਏ ਪਾਰ ॥੯॥
ਸ੍ਰੀ ਰਾਮਾ ਨੰਦ ਕਬੀਰ ਦਾਸ ॥
ਕਾਟਿ ਦਈ ਤਿਨਿ ਜਮ ਕੀ ਫਾਸ ॥
ਨਾਮਾ ਰਾਤਾ ਨਾਮ ਰੰਗ ॥
ਰਵਦਾਸ ਧਿਆਵੈ ਏਕ ਰੰਗ ॥੧੦॥
ਸਧਨਾ ਸੈਨਾ ਪਰਮ ਸਾਧ ॥
ਮੇਟਿ ਦਈ ਮਨ ਕੀ ਉਪਾਧ ॥
ਸੰਤ ਸਉ ਸਿਉ ਕਰਿ ਪਿਆਰ ॥
ਪਲ ਮਹਿ ਭੈਜਲ ਪਏ ਪਾਰ ॥੧੧॥
ਬਿਪ ਬਰਨ ਬੇਣੀ ਜੈ ਦੇਉ ॥
ਚਰਨ ਕਮਲ ਕੀ ਲਗੇਂ ਸੇਉ ॥
ਕਰਿ ਕ੍ਰਿਪਾ ਪ੍ਰਭ ਜੀ ਕੀਆ ਅੰਗ ॥
ਕਬਹੂੰ ਨ ਹੋਵੈ ਪ੍ਰੀਤ ਭੰਗ ॥੧੨॥
ਪੀਪੈ ਕੈ ਪ੍ਰਭ ਸਦ ਹਜ਼ੂਰਿ ॥
ਧੰਨੈ ਤੇ ਨਹੀ ਹੋਤ ਦੂਰਿ ॥
ਖੋਜੀ ਨਰਸੀ ਅਗ੍ਰ ਦਾਸ ॥
ਸਿਮਰਨ ਕਰਤੇ ਸਾਸ ਸਾਸ ॥੧੩॥

ਪਰਮ ਭਗਤ ਨਾਭਾ ਪ੍ਰਬੀਨ ॥
ਜਿਨਿ ਨਗ ਲੀਨੇ ਬੀਨ ਬੀਨ ॥
ਪ੍ਰੇਮ ਸੂਤ ਸਿਉ ਪ੍ਰੋਇ ਮਾਲ ॥
ਸਭ ਸੰਤਨ ਦੀਨੀ ਸੰਭਾਲ ॥੧੪॥
ਸੂਰ ਦਾਸ ਤੁਲਸੀ ਸੁਜਾਨ ॥
ਪ੍ਰਗਟ ਕੀਆ ਜਿਨਿ ਗਿਆਨ ਭਾਨ ॥
ਮੇਟਿ ਦੀਆ ਤਮ ਅਘ ਅੰਧਾਰ ॥
ਸੂਝਨ ਲਾਗਾ ਤਤ ਸਾਰ ॥੧੫॥
ਮਾਧੌ ਮੁਰਾਰਿ ਮਲੂਕ ਦਾਸ ॥
ਭਇਆ ਤਿਨਾਕਾ ਭਰਮ ਨਾਸ ॥
ਆਠ ਪਹਰ ਰਹਦੇ ਹਜੂਰਿ ॥
ਪਲਕ ਏਕ ਨਹੀਂ ਹੋਤ ਦੂਰਿ ॥੧੬॥
ਦਇਆ ਨਿਧਿ ਦਾਦੂ ਦਿਆਲ ॥
ਰੰਕਾ ਬੰਕਾ ਅਤਿ ਕ੍ਰਿਪਾਲ ॥
ਕੇਵਲ ਕੂਬਾ ਸੰਤ ਸੇਉ ॥
ਸੇਊ ਸੰਮਨ ਮਿਲੇ ਦੇਉ ॥੧੭॥
ਬਿਦੁਰ ਬਾਂਦਰਾ ਸੋਝਾ ਦਾਸ ॥
ਅੰਤਰਿ ਗਤਿ ਆਤਮ ਪ੍ਰਗਾਸ ॥
ਮੀਰਾਂ ਕਰਮਾ ਪ੍ਰੇਮ ਰੂਪ ॥
ਤਿਆਗਿ ਦੀਆ ਜਗ ਅੰਧ ਕੂਪ ॥੧੮॥
ਪਰਸਾ ਸਰਸਾ ਨਾਮ ਗਾਇ ॥
ਈਸਰ ਸਭ ਸਿਉ ਏਕ ਭਾਇ ॥
ਛਜੂ ਕਾਂਨਾ ਲਾਲ ਦਾਸ ॥
ਸਭਕੀ ਪੂਰਨ ਭਈ ਆਸ ॥੧੯॥
ਗੁਰੂ ਨਾਨਕ ਗੁਣ ਨਿਧਿ ਦੀਨ ਦਿਆਲ ॥
ਤਾਰੇ ਮਧਿ ਖੰਡ ਸੁਰਗੁ ਪਿਆਲ ॥
ਕਲਿ ਜੁਗਿ ਬੋਹਥਿ ਸਬਦੁ ਧਾਰਿ ॥
ਪਲ ਮਹਿ ਕੀਤੀ ਸ੍ਰਿਸਟ ਪਾਰ ॥੨੦॥
ਜਿਨਿ ਜਿਨਿ ਲੀਨੀ ਚਰਨ ਓਟ ॥
ਜਨਮ ਮਰਨ ਤੇ ਪਏ ਛੋਟ ॥

ਕਾਲ ਜਾਲ ਨਹੀਂ ਪਰਤ ਆਇ ॥
ਜਲ ਜਿਉ ਜਲ ਮਹਿ ਮਿਲੇ ਜਾਇ ॥੨੧॥
ਮੈਂ ਮਤ ਮੰਦ ਗੁਲਾਮ ਦੀਨ ॥
ਜਾਪ ਤਾਪ ਨਹੀਂ ਭਗਤਿ ਕੀਨ ॥
ਰਾਮਦਾਸ ਦਰਿ ਪਰਿਓ ਹਾਰਿ ॥
ਕਰਿ ਕਿਰਪਾ ਪ੍ਰਭ ਕਰੋ ਪਾਰਿ ॥੨੨॥੧॥੨੦॥

## ਰਾਗੁ ਬਸੰਤ ॥

ਰੰਗ ਹੋਰੀ ਖੇਲੈ ਸੰਤ ਸੂਰ ॥
ਪ੍ਰੇਮ ਪ੍ਰੀਤ ਕਰਿ ਪ੍ਰਭ ਹਜੂਰ ॥੧॥ ਰਹਾਉ ॥
ਸਿਵ ਸੰਨਕਾਦਕ ਪ੍ਰੇਮ ਪਾਗ ॥
ਹਿਤ ਸਿਉ ਕਰਤ ਹਿੰਡੋਲ ਰਾਗ ॥
ਨਾਰਦ ਨਿਰਤਤ ਤਾਨ ਤਾਲ ॥
ਧੁਰਪਤਿ ਧੁਨਿ ਗਾਵਤ ਧਮਾਲ ॥੧॥
ਧ੍ਰੂ ਕਰ ਧੀਰਜ ਸੁਣਤ ਤਾਨ ॥
ਪ੍ਰਹਲਾਦ ਰਹਾ ਰੰਗ ਪ੍ਰੇਮ ਸਾਨ ॥
ਅੰਬ੍ਰੀਕ ਲੀਆ ਭਰਿ ਰੰਗ ਅਨੂਪ ॥
ਖੇਲ ਰਚੀ ਤਜਿ ਰਾਜ ਕੂਪ ॥੨॥
ਜਨਕ ਰਾਇ ਸੁਖਦੇਵ ਸੰਤ ॥
ਸੰਗਿ ਪ੍ਰਭ ਖੇਲੈਂ ਸਦਾ ਬਸੰਤ ॥
ਸ੍ਰੀ ਰਾਮਾਨੰਦ ਕਬੀਰ ਦਾਸ ॥
ਪਲ ਪਲ ਖੇਲੈਂ ਚਰਨ ਪਾਸ ॥੩॥
ਨਾਮਦੇਵ ਨਿਤ ਲੀਐ ਤਾਲ ॥
ਰਵਦਾਸ ਰਬਾਬੀ ਸੰਗ ਨਾਲ ॥
ਸੈਨ ਮਸਾਲੀ ਖੜਾ ਬੀਚ ॥
ਰੰਗ ਕੇਸਰ ਅਲਤਾਮਚੀ ਕੀਚ ॥੪॥
ਸਧਨਾ ਸਭ ਕੀ ਚਰਨ ਧੂਰ ॥
ਹਰਿ ਦਮ ਧੰਨਾ ਸਦ ਹਜੂਰ ॥
ਪੀਪਾ ਖੇਲਤ ਪ੍ਰਭੂ ਸੰਗ ॥
ਭਰਿ ਪਿਚਕਾਰੀ ਪ੍ਰੇਮ ਰੰਗ ॥੫॥

ਬੇਣੀ ਬੀਜਨ ਲੀਐ ਹਾਥ ॥
ਜੈਦੇਵ ਲਗਾਵੈ ਤਿਲਕ ਮਾਥ ॥
ਬਿਪ ਤਿਲੋਚਨ ਕਰਤ ਸੇਵ ॥
ਰੀਝਿ ਰਹੇ ਪ੍ਰਭ ਦੇਵ ਦੇਵ ॥੬॥
ਸੂਰਦਾਸ ਤੁਰਸੀ ਸੁਜਾਨ ॥
ਅਲਤਾ ਡਾਰੈ ਆਨ ਆਨ ॥
ਮੀਰਾਂ ਕਰਮਾਂ ਰੰਗ ਪੂਰ ॥
ਆਇ ਖੜੀ ਪ੍ਰਭ ਕੇ ਹਜੂਰ ॥੭॥
ਬਾਜੈਂ ਬਜੰਤ੍ਰ ਦਰ ਪਰਿ ਅਪਾਰ ॥
ਅਤਿ ਅਸੰਖ ਨਹੀਂ ਉਵਾਰ ਪਾਰ ॥
ਗੁਰੂ ਨਾਨਕ ਖੇਲੈਂ ਭਰਿ ਗੁਲਾਲ ॥
ਧੂੰਮ ਧਾਂਮ ਹੋਰੀ ਧਮਾਲ ॥੮॥
ਜਨ ਦਾਦੂ ਪਰਸਾ ਅਗ੍ਰ ਦਾਸ ॥
ਖੋਜੀ ਨਰਸੀ ਅਤਿ ਹੁਲਾਸ ॥
ਰਾਮ ਦਾਸ ਸਦ ਏਕ ਰੰਗ ॥
ਸਭ ਹਰਿ ਜਨ ਖੇਲੈਂ ਸਿਆਮ ਸੰਗ ॥੯॥੨॥੨੧॥

## ਰਾਗੁ ਸਾਰੰਗ ॥

ਸੰਤਨ ਕਾ ਸੁਖਦਾਈ ਸਾਹਿਬ ਸੰਤਨ ਕਾ ਸੁਖਦਾਈ॥
ਗਾਇ ਬਛਾ ਜਿਉ ਕਰਤਨ ਨਿਆਰੇ ਬਾਰਕ ਜੈਸੇ ਮਾਈ ॥੧॥ ਰਹਾਉ ॥
ਦਰੁਪਦ ਸੁਤਾ ਪਹਲਾਦ ਬਭੀਛਨ ਰਾਜ ਹਿਤ ਪਿਆਦਾ ਧਾਈ॥
ਜਿਹਿ ਜਿਹਿ ਭੀਰ ਪਰੀ ਭਗਤਨ ਪਰਿ ਛਿੰਨ ਮੈਂ ਲੀਏ ਛਡਾਈ ॥੧॥
ਦਾਸ ਕਬੀਰ ਬਾਂਧਿ ਖਲ ਦੋਖੀ ਜਲ ਮਹਿ ਦੀਆ ਡੁਬਾਈ ॥
ਅੰਚਕ ਆਂਚ ਨ ਲਾਗੀ ਵਾਂਕੈ ਰਾਖਿ ਲੀਆ ਰਘਰਾਈ ॥੨॥
ਪੀਪਾ ਧੰਨਾ ਜੈ ਦੇਉ ਸੁਦਾਮਾ ਮੀਰਾਂ ਕਰਮਾ ਬਾਈ ॥
ਨਾਮਦੇਵ ਰਵਦਾਸ ਤ੍ਰਿਲੋਚਨ ਸਧਨਾ ਜਾਹ ਕਸਾਈ ॥੩॥
ਸੈਨ ਭਗਤ ਕਾ ਸਹਸਾ ਮੇਟਿਆ ਆਪੁ ਭਏ ਹਰਿਨਾਈ ॥
ਰਾਮਦਾਸ ਸੰਤਨ ਕਾ ਰਾਖਾ ਜੁਗਿ ਜੁਗਿ ਸਿਆਮ ਕਨਾਈ ॥੪॥੨੭॥

## ਰਾਗੁ ਬਿਲਾਵਲ ॥

ਅਮਲੀ ਸਾਚੇ ਨਾਮ ਕੇ ਨਿਤਿ ਰਹੈ ਖੁਮਾਰੀ ॥
ਮੀਠਾ ਪੀਵੈਂ ਮੋਲਿ ਲੇ ਤਜਿ ਬਿਖਿਆ ਖਾਰੀ ॥੧॥ ਰਹਾਉ ॥
ਅਤਿ ਮੀਠਾ ਹਰਿ ਨਾਮ ਹੈ ਪਲ ਪਲ ਸਦ ਪੀਵੈਂ ॥
ਜਰਾ ਮਰਣ ਦੁਹੁ ਤੇ ਛੁਟੇ ਜੁਗਿ ਜੁਗਿ ਜਨ ਜੀਵੈਂ ॥੧॥
ਸ੍ਰੀ ਰਾਮਾਨੰਦ ਕਬੀਰ ਦਾਸ ਭਰਿ ਪਿਆਲੇ ਪੀਤਾ ॥
ਆਪ ਤਰੇ ਕੁਲ ਉਧਰੇ ਜਗ ਪਾਵਨ ਕੀਤਾ ॥੨॥
ਨਾਮਦੇਵ ਰਵਦਾਸ ਜਨ ਭਰਿ ਪੇਟ ਅਘਾਣੇ ॥
ਪ੍ਰਗਟ ਭਏ ਤ੍ਰਈ ਲੋਕ ਮੈਂ ਜਗ ਸਾਰੈ ਜਾਣੈ ॥੩॥
ਸਧਨਾ ਸੈਨਾ ਅਰ ਧਨਾ ਪੀਰ ਤੇ ਖੁਮਾਰੀ ॥
ਰਾਮਦਾਸ ਕਿਹਿ ਲੌਂ ਲਿਖੌਂ ਜਨ ਮਹਮਾ ਭਾਰੀ ॥੪॥੨॥

## ਰਾਗੁ ਗੂਜਰੀ ॥

ਕਰਿ ਮਨ ਰਾਮ ਨਾਮ ਸਿਉ ਹੇਤ ॥
ਸਿਵ ਕਾ ਧਨ ਸੰਤਨ ਕੀ ਸਰਬਸ ਨਿਗਮ ਕਹਿਤ ਜਿਹਿ ਨੇਤ ॥੧॥ ਰਹਾਉ ॥
ਨਾਰਦ ਨਿਮਖ ਨ ਛਾਡੈ ਮਨ ਤੇ ਸਨਕਾਦਕ ਸੰਗਿ ਲੀਨੇ ॥
ਧਰੂ ਪ੍ਰਹਿਲਾਦ ਸੇਸ ਅਰ ਬਾਸਗ ਰਾਮ ਨਾਮ ਰੰਗਿ ਭੀਨੇ ॥੧॥
ਜਨਕ ਬਿਦੇਹ ਔਰ ਸੁਖ ਦੇਵਾ ਰਹੇ ਨਾਮ ਲਿਵਲਾਈ ॥
ਕਰਿ ਉਪਕਾਰ ਨਾਮ ਕਾ ਤੁਲਹਾ ਪਰਜਾ ਪਾਰਿ ਲੰਘਾਈ ॥੨॥
ਰਾਮਾਨੰਦ ਕਬੀਰ ਤਲੋਚਨ ਜਨ ਰਵਦਾਸ ਉਜਾਗਰ ॥
ਸਧਨਾ ਸੈਨ ਧਨਾ ਅਰ ਨਾਮਾ ਭਏ ਨਾਮ ਕੇ ਸਾਗਰ ॥੩॥
ਪੀਪਾ ਪ੍ਰੇਮ ਕੈ ਭੀਨਾ ਬਿਪ ਬੇਣੀ ਜੈ ਦੇਵਾ ॥
ਸੂਰਦਾਸ ਤੁਲਸੀ ਜਨ ਦਾਦੂ ਭਰਿਆ ਨਾਮ ਕਾ ਖੇਵਾ ॥੪॥
ਗੁਰੂ ਨਾਨਕ ਦਰੀਆਉ ਨਾਮ ਕਾ ਵਾਂਕਾ ਅੰਤ ਨ ਭਾਈ ॥
ਰਾਮਦਾਸ ਜਪਿ ਨਾਮ ਨਿਰੰਤਰਿ ਇਹ ਨਿਧ ਗੁਰੁ ਤੇ ਪਾਈ ॥੫॥੬॥੪੦॥

# ਕੁਸਲ ਦਾਸ, ਪੋਥੀ ਸਾਹਿਬ, 1816 ਈ.

**ਪੋਥੀ ਸਾਹਿਬ** ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅਮ੍ਰਿਤਸਰ ਵਿਚ ਹੱਥ ਲਿਖਤ ਨੰ. 598 ਹੈ। ਇਸ ਵਿਚ ਮੀਣਾ ਪਰੰਪਰਾ ਦੇ ਗੁਰੂਆਂ ਦੀ ਉਸਤਤ ਦਰਜ ਹੈ।

ਇਸ ਤੋਂ ਇਲਾਵਾ ਇਸ ਵਿਚ
ਸਵਈਏ ਉਸਤਤ ਗੁਰੂ ਨਾਨਕ ਦੇਵ ਤੋਂ ਗੁਰੂ ਅਰਜਨ ਦੇਵ ਤੱਕ,
ਉਸਤਤ ਆਦਿ ਪੁਰਖ ਨਿਰੰਜਨ ਦੇਉ ਜੀ,
ਦਸ ਅਵਤਾਰ ਵਰਣਨੰ, ਬਾਰਾਮਾਹਾ ਦਸ ਅਵਤਾਰਾਂ ਦਾ,
ਕੁਰਸੀ ਸ੍ਰੀ ਗੁਰੂ ਬਾਬੇ ਨਾਨਕ ਦੀ,
ਰਾਗ ਗਉੜੀ ਵਾਰ ਉਸਤਤ ਕੀ ਸਲੋਕਾਂ ਨਾਲ,
ਰਾਗ ਗਉੜੀ ਵਾਰ ਭਗਤ ਵਤਸਲ ਕੀ ਸਲੋਕਾਂ ਨਾਲ,
ਵਾਰ ਪਾਤਸ਼ਾਹੀਆਂ ਕੀ ਲਿਖੀ ਸਲੋਕਾਂ ਨਾਲ,
ਰਾਗ ਗਉੜੀ ਵਾਰ ਸੁਕਦੇਵ ਲੀਲਾ ਕੀ,
ਵਾਰ ਤਿਲੰਗ ਭਗਤਾਵਲੀ ਕੀ, ਆਦਿ ਰਚਨਾਵਾਂ ਸ਼ਾਮਿਲ ਹਨ।

ਕੁਸਲ ਦਾਸ ਨੇ ਗੁਰੂ ਨਾਨਕ ਦੇਵ ਤੋਂ ਗੁਰੂ ਅਰਜਨ ਦੇਵ ਜੀ, ਪ੍ਰਿਥੀ ਚੰਦ, ਮਿਹਰਬਾਨ, ਹਰਿ ਜੀ, ਕੰਵਲ ਨੈਨ, ਅਭੈ ਰਾਮ, ਨਿਰਭਉ ਤੇ ਦੀਦਾਰ ਦਾਸ ਤੋਂ ਇਲਾਵਾ ਕਬੀਰ, ਰਵਿਦਾਸ, ਨਾਮਦੇਵ, ਆਦਿ ਦੀ ਉਪਮਾ ਵੀ ਕੀਤੀ ਹੈ। ਉਹ ਆਪਣੇ ਗੁਰੂ ਅਭੈ ਰਾਮ ਦਾ ਉਲੇਖ ਵੀ ਕਰਦਾ ਹੈ—

ਅਭੈ ਰਾਮ ਗੁਰ ਮੇਰਾ ਪੂਰਾ।
ਸਿਵ ਘਰਦਾਤਾ ਸਰਨੀ ਸੂਰਾ[1]।
ਇਹ ਰਚਨਾ 1873 ਬਿ. ਵਿਚ ਸੰਪੂਰਨ ਹੋਈ[2]।

ਉਸਤਤ ਆਦਿ ਪੁਰਖ ਨਿਰੰਜਨ ਦੇਉ ਜੀ ਵਿਚ ਗਊ ਦੇ ਬੈਲ ਬਣ ਜਾਣ ਵਾਲਾ ਚਮਤਕਾਰੀ ਉਲੇਖ ਹੋਇਆ ਹੈ[3]।

ਵਾਰ ਭਗਤ ਵਤਸਲ ਕੀ ਵਿਚ ਵੀ ਇਸੇ ਘਟਨਾ ਵੱਲ ਇਸ਼ਾਰਾ ਹੈ[4]।

ਵਾਰ ਭਗਤਾਵਲੀ ਵਿਚ ਵੀ ਇਹੋ ਚਮਤਕਾਰ ਦਰਸਾਇਆ ਹੋਇਆ ਹੈ[5] ।

ਇਉਂ ਪਤਾ ਲਗਦਾ ਹੈ ਕਿ ਕੁਸਲ ਦਾਸ ਦੇ ਸੰਗਤ ਘੇਰੇ ਵਿਚ ਸਧਨਾ ਜੀ ਸੰਬੰਧੀ ਚਮਤਕਾਰੀ ਉਲੇਖਾਂ ਦੀ ਮੰਨਤਾ ਸੀ। ਕੁਸਲ ਦਾਸ ਨੇ ਆਪਣੀ ਵਿਚਾਰਧਾਰਾ ਦੇ ਪ੍ਰਸਾਰਣ ਲਈ ਲੋਕ ਮਨਾਂ ਤੱਕ ਉਤਰਨ ਲਈ ਇਸ ਕਾਵਿ ਜੁਗਤ ਦੀ ਵਰਤੋਂ ਕੀਤੀ ਹੈ ।

## ਟਿੱਪਣੀਆਂ ਤੇ ਹਵਾਲੇ

1. ਪੋਥੀ ਸਾਹਿਬ, ਪੱਤਰਾ 263
2. ਉਹੀ, ਪੱਤਰਾ 134
3. ਉਹੀ, ਪੱਤਰਾ 200ਅ
4. ਉਹੀ, ਪੱਤਰਾ 325ਅ, 326ੳ
5. ਉਹੀ, ਪੱਤਰਾ 359 ੳ

# ਪਾਠ

## ਉਸਤਤਿ ਆਦਿ ਪੁਰਖ ਨਿਰੰਜਨ ਦੇਉ ਜੀ ਕੀ

200 ਅ/
ਸਧਨਾ ਹਰਿ ਭਗਤਿ ਕੀਆ ਪਠ ਰਾਜਾ ਰਖੀ
ਸਰਬ ਜੋਗ ਉਤੇ ਬੈਲ ਕੀਨੇ।
ਪੇਖਿ ਜੋ ਪਤਾ ਪਤਸਾਹੁ ਚਰਨੀ ਪਯੋ
ਸੰਤ ਹਰਿਜਨਾ ਜਸੁ ਆਪ ਦੀਨੇ।

## ਰਾਗ ਗਉੜੀ ਵਾਰ ਭਗਤਿ ਵਤਸਲ ਕੀ ਸਲੋਕਾਂ ਨਾਲਿ

325 ਅ/
ਤ੍ਰਿਲੋਚਨ ਲੋਚਨ ਦਇਓ ਹਰਿ ਦਰਸਨ ਪਾਏ।
ਸਧਨੇ ਕੀ ਰਛਾ ਕਰੀ ਗਊ ਬੈਲ ਕਰਾਏ।
ਸੈਨ ਥਾਇ ਨਾਈ ਬਨੇ ਭੂਪਤਿ ਮੰਡਾਏ।
ਧੰਨੇ ਧੇਨ ਚਰਾਈਆ ਹਰਿ ਆਪੇ ਆਏ।-94
326 ਅ/ਸਾਵਧਾਨ ਹਰਿ ਦੁਆਰਿਕਾ ਪੀਪੇ ਦਰਸਾਏ।
ਸੂਰਦਾਸ ਨੇਤ੍ਰ ਦਏ ਹਰਿ ਦਰਸਨ ਪਾਏ।
ਆਦਿ ਜੁਗਾਦੀ ਸੰਤ ਕੀ ਪ੍ਰਭ ਪੈਜ ਰਖਾਏ।
ਇਹ ਕੁਸਲ ਭਿ ਤੁਮਰੋ ਕੀਟੁ ਕੈ ਰਾਖਹੁ ਹਰਿ ਰਾਇ।-8

## ਵਾਰ ਤਿਲੰਗ ਭਗਤਾਵਲੀ ਕੀ

359 ੳ/
ਲੀਓ ਕਸੀਰਾ ਗੰਗ ਮਾਤ ਤਬ ਭੁਜਾ ਕਢਾਏ।
ਬਾਦਸਾਹ ਗੰਗਾ ਪਿਖੀ ਜਬ ਚਾਮ ਉਠਾਏ।
ਰਵਿਦਾਸ ਚਰਨੀ ਲਗੋ ਬਦਸਾਹੁ ਸੁਆਏ।
ਧੰਨੇ ਧੇਨ ਚਰਾਈਆ ਕਰ ਦੂਧ ਪਿਲਾਏ।
ਜਨ ਬੇਣੀ ਅਧਿਆਤਮੀ ਆਤਮ ਲਿਵ ਲਾਏ।

ਅਚਿੰਤ ਨਾਥ ਸਤਿਗੁਰੁ ਮਿਲੇ ਹਰਿ ਦ੍ਰਿਸਟੀ ਆਏ ।
ਬਾਦਸਾਹ ਪਰਚਾ ਲਯੋ ਸਧਨੇ ਤੇ ਆਏ ।
ਗਊ ਜਿ/ਆਨੀ ਬਾਦਸਾਹ ਕਰਿ ਬੈਲ ਦਿਖਾਏ ।-10

# ਖੁਸ਼ਹਾਲ ਚੰਦ, ਬਿਸਨਪਦੇ

ਰਾਜਾ ਖੁਸ਼ਹਾਲ ਚੰਦ ਦੀ ਇਹ ਰਚਨਾ ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਦੀ ਹੱਥ ਲਿਖਤ 90 ਵਿਚ ਹੈ। ਇਸ ਦਾ ਕਰਤਾ ਖੁਸ਼ਹਾਲ ਚੰਦ ਬਾਦਸ਼ਾਹ ਮੁਹੰਮਦ ਸ਼ਾਹ ਦਾ ਸਮਕਾਲੀ ਮੰਨਿਆ ਜਾਂਦਾ ਹੈ[1]। ਇਸ ਦੇ ਨਾਂ ਖੁਸ਼ਹਾਲ ਤੇ ਖੁਸ਼ਵਕਤ ਚੰਦ ਵੀ ਹਨ[2]। ਇਸ ਦੀ ਰਚਨਾ ਰਾਗ ਬੱਧ ਹੈ ਜੋ 63 ਰਾਗਾਂ ਵਿਚ ਪੰਜਾਬੀ, ਫਾਰਸੀ ਤੇ ਹਿੰਦਵੀ ਵਿਚ ਕ੍ਰਮ ਅਨੁਸਾਰ 217, 57, 513 ਬੰਦ ਹਨ ਜਿਨ੍ਹਾਂ ਦਾ ਜੋੜ 789 ਹੈ[3]। ਇਹ ਸਾਧਨਾ ਮੂਲਕ ਪਦ ਹਨ ਜਿਨ੍ਹਾਂ ਵਿਚ ਸਿੱਖ ਗੁਰੂ ਸਾਹਿਬਾਨ, ਸੂਫੀ ਫ਼ਕੀਰ, ਦੇਵੀ ਦੇਵਤੇ, ਭਗਤਾਂ, ਆਦਿ ਦੀ ਉਪਮਾ ਵੀ ਹੈ।

ਇਸ ਰਚਨਾ ਦਾ ਸਮਾਂ ਬਾਦਸ਼ਾਹ ਮੁਹੰਮਦ ਸ਼ਾਹ (1719-48) ਤੇ ਅਹਿਮਦ ਸ਼ਾਹ (1748-54) ਦਾ ਦੱਸਿਆ ਗਿਆ ਹੈ[4]। ਇਸ ਰਚਨਾ ਦੇ ਭਾਸ਼ਾ ਦੇ ਆਧਾਰ ਉੱਪਰ ਕੁਲ ਸ਼ਬਦਾਂ ਤੇ ਵਿਭਕਤੀ ਮੂਲ ਸ਼ਬਦਾਂ ਦੇ ਸੈਂਪਲ ਲੈ ਕੇ ਇਨ੍ਹਾਂ ਦਾ ਅਨੁਪਾਤ ਵੇਖਿਆ ਗਿਆ ਹੈ। ਇਹ ਅਨੁਪਾਤ (19.93) ਗੁਰ ਬਿਲਾਸਾਂ, **ਗੁਰ ਬਿਲਾਸ ਸੁੱਖਾ ਸਿੰਘ** (29.28), **ਗੁਰਬਿਲਾਸ ਕੋਇਰ ਸਿੰਘ** (25.30) ਤੇ **ਗੁਰਬਿਲਾਸ ਸੋਹਨ** (27.11) ਨਾਲ ਤੁਲਨਾਇਆ ਗਿਆ ਹੈ। ਇਨ੍ਹਾਂ ਦੇ ਅੰਤਰ ਦੀ ਸਾਰਥਿਕਤਾ ਦੀ ਪਰਖ ਲਈ ਅੰਕੜਾ ਵਿਗਿਆਨ ਦੇ ਕਾਈ ਸੁਕੇਅਰ ਟੈਸਟ ਦੀ ਵਰਤੋਂ ਕੀਤੀ ਗਈ ਹੈ। ਪਤਾ ਲਗਦਾ ਹੈ ਕਿ ਇਹ ਰਚਨਾ ਗੁਰਬਿਲਾਸਾਂ ਦੇ ਸਮਕਾਲੀ ਸਮੇਂ ਦੀ ਹੁੰਦੀ ਹੋਈ ਇਨ੍ਹਾਂ ਤੋਂ ਕੁਝ ਸਮਾਂ ਬਾਅਦਲੀ ਹੈ[5]।

ਇਸ ਰਚਨਾ ਦੇ ਗੌਂਗੀ ਰਾਗ ਦੇ ਇਕਤਾਲਾ ਸਿਰਲੇਖ ਹੇਠ ਦੱਸਿਆ ਗਿਆ ਹੈ ਕਿ ਸੁਆਮੀ ਭਗਤਾਂ ਦੇ ਅਧੀਨ ਹੈ, ਉਸ ਦੀ ਸਾਧਨਾ ਕਰਨੀ ਚਾਹੀਦੀ ਹੈ। ਉਹ ਗੁਰੂ ਨਾਨਕ, ਰਾਮਾਨੰਦ, ਕਬੀਰ, ਗੁਰੂ ਅੰਗਦ ਤੋਂ ਗੁਰੂ ਤੇਗ ਬਹਾਦਰ ਤੱਕ, ਧੰਨੇ, ਰਵਿਦਾਸ, ਨਾਮਦੇਵ, ਕੁਤਬਦੀਨ, ਫਰੀਦ, ਬਾਜੀਦ, ਆਦਿ ਦੇ ਨਾਲ-ਨਾਲ ਸਧਨੇ ਭਗਤ ਨੂੰ ਵੀ ਮਿਲਿਆ ਹੈ[6]।

ਇਉਂ ਪਤਾ ਲਗਦਾ ਹੈ ਕਿ ਰਾਜਾ ਖੁਸ਼ਹਾਲ ਚੰਦ ਹੋਰ ਭਗਤਾਂ ਦੇ

ਨਾਲ-ਨਾਲ ਸਧਨਾ ਭਗਤ ਦੀ ਸ਼ਖ਼ਸੀਅਤ ਤੇ ਸਾਧਨਾ ਤੋਂ ਕਾਇਲ ਸੀ, ਅਤੇ ਉਹ ਉਨ੍ਹਾਂ ਦਾ ਵੀ ਹੋਰਨਾਂ ਮਹਾਂਪੁਰਖਾਂ ਵਾਂਗ ਪੂਰਨ ਸਤਿਕਾਰ ਕਰਦਾ ਸੀ ।

## ਟਿੱਪਣੀਆਂ ਤੇ ਹਵਾਲੇ

1. ਬਿਸਨਪਦੇ ਕ੍ਰਿਤ ਖੁਸ਼ਹਾਲ ਰਾਏ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1959, ਪੰਨਾ ਦਸ
2. ਉਹੀ, ਪੰਨਾ ਉਨੀ
3. ਉਹੀ, ਪੰਨਾ ਸੌਂ
4. ਉਹੀ, ਪੰਨਾ ਪੰਦਰਾਂ
5. ਭਗਤ ਨਾਮਦੇਵ, (ਸੰਪਾ. ਡਾ. ਰਾਏਜਸਬੀਰ ਸਿੰਘ)
6. ਬਿਸਨਪਦੇ ਕ੍ਰਿਤ ਖੁਸ਼ਹਾਲ ਰਾਏ, ਪੰਨਾ 225

## ੴ ਸਤਿਗੁਰ ਪ੍ਰਸਾਦਿ

# ਰਾਗ ਗੌਰੀ

## ॥ ਇਕਤਾਲਾ ॥

ਭਗਤਾਂ ਦੇ ਅਧੀਨ ਸੁਆਮੀ, ਜੈਂਦੇ ਖੇਲ ਅਪਾਰੇ ।
ਸਾਸ ਸਾਸ ਤਿਸੈ ਧਿਆਵਹੁ, ਦਰਦ ਦੁਖ ਨਿਵਾਰੇ ।੧। ਰਹਾਉ ।
ਦੀਨ ਦਇਆਲ ਸੰਤਾਂ ਨੂੰ ਮਿਲਿਆ ।
ਸਰਨ ਆਇਆਂ ਜੰਤਾਂ ਨੂੰ ਮਿਲਿਆ ।
ਨਾਨਕ ਗਹਰ ਗੰਭੀਰ ਨੂੰ ਮਿਲਿਆ ।
ਰਾਮਾਨੰਦ, ਕਬੀਰ ਨੂੰ ਮਿਲਿਆ ।
ਅੰਗਦ, ਅਮਰਦਾਸ ਨੂੰ ਮਿਲਿਆ ।
ਹਰਕਿਸਨ, ਰਾਮਦਾਸ ਨੂੰ ਮਿਲਿਆ ।
ਹਰਗੁਬਿੰਦ ਹਰਰਾਇ ਨੂੰ ਮਿਲਿਆ ।
ਅਰਜਨ, ਗੋਬਿੰਦਰਾਇ ਨੂੰ ਮਿਲਿਆ ।
ਤੇਗ ਬਹਾਦਰ ਸ਼ਾਹ ਨੂੰ ਮਿਲਿਆ ।
ਸਚੇ ਬੇਪਰਵਾਹ ਨੂੰ ਮਿਲਿਆ ।
ਨਾਮਦੇਵ, ਰਵਦਾਸ ਨੂੰ ਮਿਲਿਆ ।
ਧੰਨੇ ਤੇ ਸੂਰਦਾਸ ਨੂੰ ਮਿਲਿਆ ।
ਕੁਤਬ ਦੀਨ, ਫ਼ਰੀਦ ਨੂੰ ਮਿਲਿਆ ।
ਸਧਨੇ ਤੇ ਬਾਜੀਦ ਨੂੰ ਮਿਲਿਆ ।
ਬਹਾਉ ਦੀਨ ਨਕਸਬੰਦ ਨੂੰ ਮਿਲਿਆ ।
ਬੇਣੀ ਪਰਮਾਨੰਦ ਨੂੰ ਮਿਲਿਆ ।
ਮੀਰਾਂ ਬਾਈ, ਅਲਹਦਾਦ ਨੂੰ ਮਿਲਿਆ ।
ਪੀਪੇ ਧਰੂ ਪ੍ਰਹਲਾਦ ਨੂੰ ਮਿਲਿਆ ।
ਤ੍ਰਿਲੋਚਨ ਤੇ ਜੈਦੇਉ ਨੂੰ ਮਿਲਿਆ ।
ਭੀਖਨ ਤੇ ਸਹਦੇਉ ਨੂੰ ਮਿਲਿਆ ।
ਦਾਸਨ ਦਾਸ ਖੁਸ਼ਾਲ ਨੂੰ ਮਿਲਿਆ ।੧।੨।

# ਕੀਰਤ ਸਿੰਘ, ਭਗਤਿ ਪ੍ਰੇਮਾਕਰ, 1826 ਈ.

ਭਗਤਿ ਪ੍ਰੇਮਾਕਰ ਜੱਸਾ ਸਿੰਘ/ਕੀਰਤ ਸਿੰਘ ਦੀ ਰਚਨਾ ਹੈ। ਇਸ ਦੀ ਹੱਥ ਲਿਖਤ SRL-6509 ਦੀ ਪੁਸ਼ਪਕਾ ਅਨੁਸਾਰ ਇਹ ਗ੍ਰੰਥ 1883 ਬਿ./1826 ਈ. ਨੂੰ ਅੱਸੂ ਦੁਸਹਿਰੇ ਵਾਲੇ ਦਿਨ ਸੰਪੂਰਨ ਹੋਇਆ। ਕੀਰਤ ਸਿੰਘ ਫਗਵਾੜਾ ਵਾਸੀ ਰਤਨ ਚੰਦ ਦਾ ਪੁੱਤਰ ਸੀ[1]। ਇਹ ਪਟਿਆਲੇ ਦੇ ਮਹਾਰਾਜਾ ਨਰਿੰਦਰ ਸਿੰਘ ਪਾਸ ਮੁਲਾਜ਼ਮ ਸੀ। ਇਸ ਨੇ **ਅਨੂਪ ਰਾਮਾਇਣ**, (1917), **ਸਤਸੈਯਾ ਰਾਮਾਇਣ, ਭਾਗਵਤ ਦਸਮ ਸਕੰਧ, ਕੀਰਤ ਰਾਮਾਇਣ** (1917) **ਸਿੰਘਾਸਨ ਬਤੀਸੀ** (1927 ਬਿ.), ਆਦਿ ਰਚਨਾਵਾਂ ਕੀਤੀਆਂ। **ਭਗਤਿ ਪ੍ਰੇਮਾਕਰ** ਵਿਚ 162 ਭਗਤਾਂ ਬਾਰੇ ਲਿਖਿਆ ਹੈ।

ਇਸ ਰਚਨਾ ਦੀਆਂ ਹੱਥ ਲਿਖਤਾਂ SRL-780 (1896), GNDU-702, ਪੱਤਰੇ 466, CPL-2573, ਪੱਤਰੇ 223, CPL-1928, ਪੱਤਰੇ 309, 1919 ਬਿ. ਹਨ[2]।

ਇਸ (GNDU-702) ਵਿਚ 149 ੳ ਤੱਕ ਪਹਿਲੇ ਤਿੰਨ ਜੁਗਾਂ ਦੇ ਭਗਤਾਂ ਅਤੇ 149ੳ ਤੋਂ 464 ੳ ਤੱਕ ਕਲਿਜੁਗ ਦੇ ਭਗਤਾਂ ਦੀਆਂ ਸਾਖੀਆਂ ਹਨ। 469 ੳ ਉੱਪਰ ਸਾਖੀ ਫਲ ਉਸਤਤ ਹੈ ਅਤੇ 465 ੳ-466 ੳ ਤੱਕ ਟੀਕਾਕਾਰ ਦੀ ਬੇਨਤੀ ਹੈ। ਇਸ ਵਿਚ **ਭਗਤ ਮਾਲ** ਦੀ ਟੀਕਾ ਕੀਤੀ ਹੋਈ ਹੈ।

ਸਧਨਾ, ਭਗਤ ਬਾਰੇ ਇਸ ਵਿਚ 344 ੳ ਤੋਂ 349 ਅ ਤੱਕ ਮਿਲਦਾ ਹੈ। ਇਸ ਸਾਖੀ ਸ੍ਰੀ ਸਧਨਾ ਜੀ ਕੀ ਦੇ 33 ਬੰਦ ਹਨ। ਇਸ ਵਿਚ ਸਵੈਯਾ, ਦੋਹਰਾ, ਛਪੈ, ਕਬਿੱਤ, ਪਾਧਰੀ, ਕੁੰਡਲੀਆਂ, ਨਿਸ਼ਾਨੀ, ਛੰਦਾਂ ਦੀ ਵਰਤੋਂ ਕੀਤੀ ਗਈ ਹੈ।

1. ਸਧਨਾ ਕਸਾਈ ਬੱਕਰੇ ਦਾ ਮਾਸ ਵੇਚਦਾ ਸੀ। ਇਕ ਦਿਨ ਮਾਸ ਖਤਮ ਹੋ ਗਿਆ ਪਰ ਗਾਹਕ ਆ ਗਿਆ। ਸਧਨੇ ਨੇ ਬੱਕਰਾ ਮਾਰਨ ਦੀ ਥਾਂ ਉਸ ਦੇ ਪੋਤ ਹੀ ਕੱਟ ਲੈਣੇ ਚਾਹੇ।

2. ਜਦੋਂ ਉਹ ਇਕ ਬੱਕਰੇ ਦੇ ਛੁਰੀ ਨਾਲ ਪੋਤ ਕੱਟਣ ਲੱਗਾ ਤਾਂ ਬੱਕਰਾ, ਕਿਹਾ ਜਾਂਦਾ ਹੈ ਕਿ, ਹੱਸ ਪਿਆ ।

3. ਬਹੁਤ ਤਰਲੇ ਮਿੰਨਤਾਂ ਤੋਂ ਬਾਅਦ ਬੱਕਰੇ ਨੇ ਦੱਸਿਆ ਕਿ ਪਹਿਲਾਂ ਤਾਂ ਸਿਰ ਕੱਟਣ ਦੀ ਰੀਤ ਸੀ, ਮੈਂ ਤੇਰਾ ਸਿਰ ਕੱਟਦਾ ਸਾਂ ਤੇ ਤੂੰ ਮੇਰਾ। ਹੁਣ ਤੂੰ ਨਵਾਂ ਝਗੜਾ ਆਰੰਭ ਕਰਨ ਲੱਗਾ ਹੈਂ ।

4. ਸਧਨੇ ਨੇ ਇਹ ਸੁਣ ਕੇ ਇਹ ਕੰਮ ਤਿਆਗ ਦਿੱਤਾ ਅਤੇ ਆਪਣੇ ਪਿਤਾ ਨੂੰ ਇਸ ਬਾਰੇ ਦੱਸ ਦਿੱਤਾ ।

5. ਉਹ ਰਾਤ ਵੇਲੇ ਹਰਿ ਸਾਧਨਾ ਕਰਦਾ ਸੀ ਅਤੇ ਦਿਨ ਵੇਲੇ ਮਾਸ ਵੇਚਣ ਦਾ ਕੰਮ ਕਰਦਾ ਸੀ । ਉਹ ਸਾਲਗ੍ਰਾਮ ਪੱਥਰ ਨਾਲ ਮਾਸ ਤੋਲਿਆ ਕਰਦਾ ਸੀ । ਸੰਤ ਉਸ ਪਾਸੋਂ ਸਾਲਗ੍ਰਾਮ ਲੈ ਗਏ ਪਰ, ਕਿਹਾ ਗਿਆ ਹੈ ਕਿ, ਸਾਲਗ੍ਰਾਮ ਨੇ ਸੰਤਾਂ ਨੂੰ ਸੁਪਨੇ ਵਿਚ ਵਾਪਸ ਸਧਨੇ ਪਾਸ ਜਾਣ ਦੀ ਇੱਛਾ ਪ੍ਰਗਟ ਕੀਤੀ ।

6. ਸਧਨਾ ਪ੍ਰਭੂ ਸਾਧਨਾ ਕਰਿਆ ਕਰਦਾ ਸੀ। ਵਿਰੋਧੀਆਂ ਨੇ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ । ਉਸ ਨੇ ਸਧਨੇ ਨੂੰ ਦਰਬਾਰ ਵਿਚ ਬੁਲਾਇਆ ਅਤੇ ਉਸ ਪਾਸ ਕਰਾਮਾਤ ਕਰਨ ਜਾਂ ਮੁੜ ਕਸਾਈ ਦਾ ਪੇਸ਼ਾ ਅਖਤਿਆਰ ਕਰਨ ਦੇ ਬਦਲ ਰੱਖੇ । ਸਧਨੇ ਨੇ ਦੱਸਿਆ ਕਿ ਹਿੰਦੂ ਮੁਸਲਮ ਰਹੁਰੀਤਾਂ ਤੇ ਪਰਮ ਸੱਤਾ ਦੇ ਰੂਪ ਵਿਚ ਕੋਈ ਭੇਦ ਨਹੀਂ ਹੈ । ਕਰਾਮਾਤ ਕਰਕੇ ਹੀ ਤੁਸੀਂ ਬਾਦਸ਼ਾਹ ਤੇ ਮੈਂ ਨੀਚ ਜਾਤੀ ਬਣਿਆ ਹਾਂ ।

7. ਬਾਦਸ਼ਾਹ ਨੇ ਸਧਨੇ ਨੂੰ ਕੰਧ ਵਿਚ ਚਿਣਨ ਦੀ ਸਜ਼ਾ ਦਿੱਤੀ। ਇਸ ਸਬੰਧੀ ਸਧਨੇ ਨੇ 'ਨ੍ਰਿਪ ਕੰਨਿਆ...' ਵਾਲਾ ਸ਼ਬਦ ਗਾਇਆ । ਭਗਵਾਨ ਨੇ ਉਸ ਦੀ ਰੱਖਿਆ ਕੀਤੀ । ਬਾਦਸ਼ਾਹ ਨੇ ਸਧਨੇ ਤੋਂ ਮੁਆਫੀ ਮੰਗੀ ।

8. ਫਿਰ ਉਸ ਨਗਰੀ ਦਾ ਤਿਆਗ ਕਰ ਕੇ ਸਧਨਾ ਜੀ ਨੀਲਗਿਰੀ ਵੱਲ ਚੱਲ ਪਏ । ਇਸ ਤੋਂ ਬਾਅਦ ਸਧਨੇ ਉੱਪਰ ਕਿਸੇ ਔਰਤ ਦੇ ਮੋਹਤ ਹੋਣ, ਉਸ ਨੇ ਆਪਣੇ ਪਤੀ ਨੂੰ ਮਾਰ ਕੇ ਸਧਨਾ ਜੀ ਦਾ ਨਾਂ ਲਾ ਦੇਣ, ਰਾਜੇ ਰਾਹੀਂ ਸਧਨੇ ਨੂੰ ਹੱਥ ਕੱਟਣ ਦੀ ਸਜ਼ਾ ਦੇਣ ਅਤੇ ਪ੍ਰਭੂ ਰਾਹੀਂ ਉਸ ਦੀ ਰੱਖਿਆ ਕਰਨ ਵਾਲੀ ਸਾਖੀ ਆਉਂਦੀ ਹੈ ।

ਕੀਰਤ ਸਿੰਘ ਦਾ ਇਹ ਉਲੇਖ ਕੁਝ ਅੰਤਰਾਂ ਸਮੇਤ ਪੂਰਬਲੇ ਸ੍ਰੋਤਾਂ ਵਾਲਾ ਹੀ ਹੈ । ਉਸ ਨੇ ਮਧਕਾਲੀ ਕਾਵਿ ਜੁਗਤਾਂ—ਬੱਕਰੇ ਦੇ ਹੱਸਣ, ਗੱਲਾਂ ਕਰਨ, ਸਾਲਗ੍ਰਾਮ ਦੇ ਸੰਤਾਂ ਦੇ ਸੁਪਨੇ ਵਿਚ ਸਧਨੇ ਪਾਸ ਜਾਣ

ਦੀ ਇੱਛਾ ਪ੍ਰਗਟ ਕਰਨ, ਸਧਨੇ ਦੀ ਪ੍ਰਭੂ ਰਾਹੀਂ ਬਾਦਸ਼ਾਹ ਦੇ ਸਜ਼ਾ ਦੇਣ ਸਮੇਂ ਰੱਖਿਆ ਕਰਨਾ-ਵਰਤੀਆਂ ਹਨ। ਇਸ ਨੇ ਸਧਨਾ ਜੀ ਬਾਰੇ ਸਾਖੀਆਂ ਦਰਸਾ ਕੇ ਉਸ ਦੀ ਸਾਧਨਾ ਤੇ ਸ਼ਖ਼ਸੀਅਤ ਦੀ ਉਪਮਾ ਕੀਤੀ ਹੈ।

## ਹਵਾਲੇ ਤੇ ਟਿੱਪਣੀਆਂ

1. ਸ. ਸ. ਅਸ਼ੋਕ, **ਸਾਡਾ ਹੱਥ ਲਿਖਤ ਪੰਜਾਬੀ ਸਾਹਿਤ**, ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ, 1968, ਪੰਨੇ 144-45
2. **ਪੰਜਾਬੀ ਹੱਥ ਲਿਖਤਾਂ ਦੀ ਸੂਚੀ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1961, ਭਾਗ 1, ਪੰਨੇ 43, 47, 52, 119, 442

# ਸਾਖੀ ਸ੍ਰੀ ਸਧਨਾ ਜੀ ਕੀ । ਟੀਕਾ ।

ਦੋਹਰਾ । 344 ੳ/
ਮਕਰ ਕਸਾਈ ਜਾਤਿ ਤਿਹ ਬੇਚਤ ਨਿਤ ਜੀਯ ਮਾਰ ।
ਗਾਹਕ ਮਾਗਯੋ ਰਹਯੋ ਨਹਿ ਸੁਨਿ ਬਿਸਮੇ ਰਿਸ ਧਾਰ ।-1
ਸਵੈਯਾ॥ ਦੇਖ ਬਿਹਾਲ ਕਹਯੋ ਸਧਨੇ ਤੁਮ ਬਾਸਰ ਆਜੁ ਰਹੋ ਬਿਨ ਆਸਾ।
ਬਾਰ ਲਗੀ ਤੁਮ ਕੋ ਬਡਹੂੰ ਹਮ ਬੇਚ ਦੀਯੋ ਨ ਕੀਓ ਬਿਸ੍ਵਾਸਾ।
ਜੋ ਜਹਿ ਬਾਤਨ ਮਾਂਨਹਿ ਤੂੰ ਤਬ ਦ੍ਵੈ ਘਟਕਾ ਫਿਰ ਆਵਹੁ ਪਾਸਾ ।
344 ਅ/ ਮੈ ਤੁਵ ਹੇਤ ਕਰੋ/ਅਜ ਘਾਤ ਨ ਜਾਵਹੁ ਆਨ ਦੁਕਾਨ ਨਿਰਾਸਾ।-2
ਗਾਹਕ ਗੇਹ ਗਯੋ ਸੁਖ ਪਾਇ ਤਬੇ ਕੁੰਡਰ਼ੀ ਸੁ ਪਖਾਰ ਧਰੀ ਹੈ।
ਪੀਸਤ ਹੂੰ ਤਿਕਤਾ ਅਰੁ ਲੋਨਹਿ ਬੀਤ ਗਈ ਤਿਹ ਦੋਇ ਘਰੀ ਹੈ ।
ਤੌਲ ਗਹੂੰ ਸਧਨੇ ਮਨ ਮੈ ਯਹਿ ਬਾਤ ਵਿਚਾਰ ਸੁਠੀਕ ਕਰੀ ਹੈ ।
ਕਾਟ ਧਰੋ ਅਜ ਪੋਤ ਅਬੈ ਨਿਤ ਕੋ ਮਤ ਗਾਹਕੁ ਆਂਨ ਲਗੇ ਹੈ ।-3
ਲੈ ਛੁਰਕਾ ਅਜ ਪੋਤ ਗਹੇ ਕਰ ਹਾਸ ਪਰਯੋ ਦਿਖ ਕੈ ਅਜਹੂੰ ਹੈ ।
ਚਕ੍ਰਤ ਹੀਯ ਰਹਯੋ ਸਧਨਾ ਪੁਨਿ ਬੂਝਤ ਹੈ ਤਿਹ ਕੌਤ ਜਹੂੰ ਹੈ ।
ਆਨੰਦ ਕੌਨ ਭਯੋ ਤੁਮ ਕੌ ਜਿਹ ਕਾਰਨ ਤੇ ਹਸਯੋ ਰਜਹੂੰ ਹੈ।
ਬੋਲਤ ਨੈਕੁ ਨਹੀ ਅਜ ਤਾਂਹਿ ਸੋ ਡਾਰ ਦਈ ਛੁਰਕਾ ਲਜਹੂੰ ਹੈ ।-4
ਉਤ੍ਰ ਦੇਤ ਨਹੀ ਅਜ ਜੌ ਤਬਹੂੰ ਸਧਨਾ ਬਿਨਵੈ ਕਰ ਜੋਰੀ ।
ਨੈਕੁ ਨਹੀ ਹਮ ਭੇਦੁ ਲਖਯੋ ਜਨ ਰੂਪ ਸੁਤੂੰ ਅਜ ਰੂਪ ਨ ਭੋਰੀ।
345 ੳ/ ਬਾਰਹਿ ਬਾਰ ਪਰੋ ਚਰਨੀ ਸਰਨੀ ਗਹਿ ਹੌ ਛਿਹੋ/ਅਘ ਮੋਰੀ।
ਬਾਤ ਕਹੋ ਸਮਝਾਇ ਸਬੈ ਪ੍ਰਭ ਜੂ ਭ੍ਰਿਤ ਭੂਲ ਗਯੋ ਮਤਿ ਥੋਰੀ।-5
ਦੋਹਰਾ॥ ਜੋ ਬੀਜੈ ਸੋਈ ਲੁਣੈ ਕਹਿ ਅਜ ਜਗ ਬਿਉਹਾਰ ।
ਬੋਇਨ ਲਾਗੋ ਬੀਜ ਨਵ ਯਾਂ ਤੇ ਹਸਯੋ ਨਿਹਾਰ ।-6
ਤੂੰ ਮੇਰੋ ਮੈ ਤੋਰ ਸਿਰ ਕਾਟਯੋ ਹੈ ਬਹੁ ਬਾਰ ।
ਕਾਟਨ ਲਾਗੋ ਪੋਤ ਅਬ ਯਹ ਨਵ ਮਾਂਡੀ ਰਾਰ ।-7
ਤਯਾਗਯੋ ਅਜ ਚਰਨੀ ਪਰੋ ਪਿਤ ਸੋ ਕਹੀ ਬਖਾਨ ।

ਹਤੌਂ ਨ ਅਜ ਪਲ ਬੇਚਹੌਂ ਸੁਤ ਹਿਤ ਲੀਨੀ ਮਾਨ ।-8
ਸਾਲਗ੍ਰਾਮ ਪਾਥਰ ਕੀਯੋ ਤਿਹ ਸੋ ਤੋਲੈ ਮਾਸ ।
ਬਾਸਰ ਕ੍ਰਿਤ ਗ੍ਰਹ ਕੀ ਕਰੈ ਨਿਸ ਹਰਿ ਗੁਨ ਪ੍ਰਕਾਸ ।-9

ਛਪੈ॥ ਸਾਧ ਸੰਤ ਕੋ ਦੇਖ ਕਰੈ ਸੇਵਾ ਅਤਿ ਪ੍ਰੀਤੀ ।
ਇਕ ਦਿਨ ਸਾਧੂ ਆਇ ਦੇਖ ਠਾਕੁਰ ਕਹਿ ਨੀਤੀ ।
ਤੋਲਤ ਜਿਹ ਸੋ ਮਾਸ ਦੀਜੀਯੈ ਪਾਥਰ ਸੋਈ ।
ਸਧਨੇ ਹਿਤ ਕਰ ਦੀਨ ਭੋਰ ਗਵਨਯੋ ਨਿਸ ਹੋਈ ।
345 ਅ/ਪ੍ਰਭ ਸੁਪਨੇ ਸੰਤਹ ਕਹਯੋ ਸਧਨੇ/ਗ੍ਰਹ ਸੁਖ ਅਧਿਕ ਮੁਹਿ ।
ਵਹ ਗਾਵਤ ਗੁਨ ਅਤਿ ਰੀਝਹੋ ਤਜਹੁ ਨਤੌਂ ਮਿਲ ਡੰਡ ਤੁਹਿ ।-10
ਭੋਰ ਹੋਤ ਉਠਿ ਸਾਧ ਰਿਦੈ ਡਰ ਤਹ ਝਟ ਆਯੋ ।
ਸਧਨੇ ਪ੍ਰਤਿ ਨਿਸ ਕਹੀ ਕਥਾ ਸੁਨਿ ਹੀਅ ਸੁਖ ਪਾਯੋ ।
ਤਾ ਦਿਨ ਤੇ ਅਤਿ ਬਢੀ ਪ੍ਰੀਤਿ ਪਲ ਬੇਚਨ ਤਯਾਗਯੋ ।
ਗ੍ਰਹ ਕੇ ਲੋਗ ਰਿਸਾਇ ਭਗਤੁ ਹਰਿ ਕੇ ਗੁਨ ਪਾਗਯੋ ।
ਨਿਤ ਪ੍ਰਤਿ ਹਰਿ ਕੀ ਪੂਜਾ ਕਰੈ ਦੇਖ ਜਰੇ ਤੇ ਦੁਸਟ ਸਭ ।
ਤਿਹ ਪਿਤ ਨੇ ਲੀਨੋ ਸੰਗ ਕਰ ਗਏ ਭੂਪ ਪੈ ਕੋਪ ਤਬ ।-11

ਕਬਿਤ॥ ਸਾਹਨ ਕੇ ਸਾਹ ਬਾਦਸਾਹ ਤੋਰੇ ਰਾਜ ਮਾਹਿ,
ਕਰੈ ਨਿਜ ਗੈਰ ਸਰਾ ਸਧਨਾ ਕਸਾਈ ਹੈ ।
ਛਾਡਯੋ ਨਿਜਿ ਕੁਲ ਕਰਮ ਪੂਜਾ ਕਰੈ ਸਾਲਗ੍ਰਾਮ,
ਮਾਨਤ ਨ ਦੀਨ ਪ੍ਰੀਤਿ ਹਿੰਦੂ ਸੌਂ ਲਗਾਈ ਹੈ ।
ਰੋਜਾ ਔ ਨਿਵਾਜ ਬਾਂਗ ਕਹੀ ਹਮ ਸਰਾ ਮਾਹਿ,
ਤੇਊ ਤਯਾਗ ਦੀਨੀ ਬਿਪ ਰੀਤਿ ਗੀਤਿ ਭਾਈ ਹੈ ।

346 ੳ/ਦੀਨ ਰਾਜ ਬਿਖੈ ਪ/ਰ ਦੀਨ ਬਾਤ ਹੋਨ ਲਾਗੀ,
ਹੋਵੈ ਪਰ ਦੀਨ ਰਾਜ ਕਹੋ ਕਾ ਬਸਾਈ ਹੈ ।-12

ਛਪੈ॥ ਦੁਸਟਨ ਕੇ ਯਹ ਬੈਨ ਸਾਹ ਪ੍ਰਤਿ ਲਾਗੇ ਸਾਇਕ ।
ਕੋਪੁ ਕੀਯੋ ਮਨ ਮਾਹਿ ਪਰੇ ਦ੍ਵੈ ਚਾਰ ਸੁ ਪਾਇਕ ।
ਮੁਖ ਤੇ ਕਛੂ ਨ ਕਹੋ ਬੋਲ ਆਨਹੁ ਮੁਹਿ ਪਾਸਾ ।
ਤਤਛਿਨ ਆਯੁਧ ਪਾਇ ਭਗਤ ਲਯਾਏ ਵਹ ਦਾਸਾ ।

ਤਬ ਸਧਨੇ ਕੌ ਸੁਲਤਾਨ ਢਿਗ ਬੈਠਾਯੋ ਯਹ ਕਹੇ ਬਚ ।
ਤੁਮ ਠਾਕੁਰ ਪੂਜਤ ਬਿਪ੍ਰ ਸਮ ਕਛੁ ਪ੍ਰਭਾਵ ਦਿਖਰਾਇ ਸਚ ।-13
ਸਧਨਾ ਕਹਿ ਸੁਨਿ ਸਾਹਿ ਰਿਦੈ ਧਰਯੋ ਹਰਿ ਧਯਾਨਾ ।
ਹਿੰਦੂ ਤੁਰਕ ਨ ਭੇਦੁ ਭੇਦੁ ਨਹਿ ਬੇਦ ਪੁਰਾਨਾ ।
ਭੇਦੁ ਨ ਰਾਮ ਰਹੀਮ ਭੇਦੁ ਨਹਿ ਕਿਬਲਾ ਕਾਸੀ ।
ਪੂਜਾ ਨਿਵਾਜ ਨ ਭੇਦੁ ਸਬੈ ਸਾਹਿਬ ਉਪਜਾਸੀ ।
ਪੁਨਿ ਭੇਦ ਬਾਂਗ ਦਰ ਸਬਦ ਨਹਿ ਭੇਦੁ ਨ ਰੋਜਾ ਇਕਾਦਸੀ।
ਜੋ ਬਾਦ ਕਰਤ ਹੈ ਸਾਹ ਸੁਨਿ ਮਾਨਸ ਤਨ ਜਗ ਬਾਦ ਸੀ ।-14
346 ਅ/ਕਹਾ ਢੂਢ/ ਹੁ ਕਰਾਮਾਤ ਨੂਰ ਸਾਹਿਬ ਸਭ ਜਾਨੋ ।
ਕਰਾਮਾਤ ਤੁਮ ਸਾਹ ਆਪ ਮੈ ਪ੍ਰਗਟ ਪਛਾਨੋ ।
ਤੁਮ ਸਮ ਸਭ ਨਰ ਅੰਗ ਤੇਊ ਜਗ ਭਏ ਨਰਾਜਾ ।
ਪੇਖਹੁ ਰਾਮ ਪ੍ਰਭਾਵ ਕੀਨ ਤੁਮ ਸਭ ਸਿਰਤਾਜਾ ।
ਮੈ ਨਰ ਤਨ ਨਰ ਕਹਾ ਕਰਾਮਾਤ ਹੈ ਭਯੋ ਜਨਮ ਪੁਨਿ ਨੀਚ ਘਰ।
ਕਰ ਹਿਤ ਸੌ ਸਾਹਿਬ ਬੰਦਗੀ ਹੁਕਮ ਦੀਨ ਜਿਨ ਤੋਰ ਕਰ ।-15
ਸੁਨਿ ਸਧਨੇ ਕੇ ਬੈਨ ਸਾਹ ਪੁਨਿ ਕਹੈ ਰਿਸਾਈ ।
ਛੁਟਤ ਨ ਬਿਨ ਪਰਭਾਵ ਕਹ ਬਾਤੈ ਪਰਚਾਈ ।
ਨਹਿ ਤੁਝ ਤੇ ਕਛੁ ਹੋਇ ਤਜਹੁ ਤਬ ਠਾਕੁਰ ਪੂਜਾ ।
ਅਜ ਹਤ ਨਿਤ ਕ੍ਰਿਤ ਕਰਹੁ ਕਰਹੁ ਨਹ ਕਾਰਜ ਦੂਜਾ ।
ਕੀਰਤ ਮ੍ਰਿਗੇਸ ਇਹ ਭਾਂਤ ਜਬ ਉਤ੍ਰ ਪ੍ਰਤਿਉਤ੍ਰ ਭਏ ।
ਤਬ ਭ੍ਰਿਤ ਪ੍ਰਿਤਿ ਰਿਸ ਸਾਹੇ ਕਹਯੋ ਧਰੋ ਧਰੋ ਮਾਰੋ ਹਏ ।-16
ਪਾਧਰੀ॥ ਸਧਨੇ ਪ੍ਰਤਿ ਦਾਸਹਿ ਬਾਂਧ ਲੀਨ ।
ਕਹਿ ਸਾਹੁ ਅਜਹੁ ਮਾਨਹੁ ਪ੍ਰਬੀਨ ।
347 ੳ/ਹਰਿ ਧਯਾਨ ਰਿ/ਦੈ ਉਤ੍ਰ ਨ ਭਾਖ ।
ਰਿਸ ਕਹਿ ਨਵ ਦੁਰਗੈ ਨੀਵ ਰਾਖ ।-17
ਤਬ ਕੋਟ ਖੋੜ ਜਨੁ ਠਾਢ ਕੀਨ ।
ਪਾਹਨ ਚੂਨੋ ਚਹੁ ਦਿਸੈ ਦੀਨ ।
ਗ੍ਰੀਵਾ ਤਕ ਜਨੁ ਜਬ ਢਾਂਪ ਦੇਹਿ ।
ਤਬ ਕਹਯੋ ਪ੍ਰਭੂ ਅਬ ਰਾਖ ਲੇਹੁ ।-18

ਕੁੰਡਲੀਆ॥ ਗੁਨ ਤੁਮਰੇ ਪ੍ਰਭ ਅਗਮ ਹੈ ਪਾਰ ਨ ਪਾਵਤ ਸੇਖ ।

ਨ੍ਰਿਪ ਕੰਨਯਾ ਹਿਤ ਕਾਮ ਵਸਿ ਰਾਵਰ ਲੀਨੋ ਭੇਖ ।
ਰਾਵਰ ਲੀਨੋ ਭੇਖ ਪੈਜ ਤਾਂ ਕੀ ਪ੍ਰਭ ਰਾਖੀ ।
ਬਿਗਰਤ ਮੋਰੋ ਕਹਾ ਭਗਤੁ ਤੋਰੋ ਜਗ ਆਖੀ ।
ਏਕ ਬੂੰਦ ਕੇ ਹੇਤ ਦੂਖਤ ਚਾਤ੍ਰਿਕ ਕਰ ਹੈ ਧੁਨਿ ।
ਪ੍ਰਾਨ ਗਏ ਦਧਿ ਮਿਲੈ ਕਹੋ ਤਾ ਕੋ ਹ੍ਵੈ ਕਿਆ ਗੁਨ ।-19
ਤਨਿ ਨਿਜ ਰਾਖਨ ਹੇਤ ਸੁਕ ਸਰਨਿ ਗਹੈ ਸੀਚਾਨ ।
ਲਵਾ ਤਾਂਹਿ ਪ੍ਰਾਨਹਿ ਹਤੈ ਹਾਂਸੀ ਜਗਤ ਬਖਾਨ ।
ਹਾਂਸੀ ਜਗਤ ਬਖਾਨ ਸਿੰਘ ਸਰਨੀ ਅਜ ਪਰ ਹੈ ।
ਜੰਬਕੁ ਲੈ ਹੈ ਗ੍ਰਾਸ ਕਹਾ ਕੇਹਰਿ ਬਲ ਧਰ ਹੈ ।
ਸਰਤਾ ਮਾਹਿ ਦੁਖ ਪਾਇ ਕੋਊ ਨਰ ਕਾਠ ਬਿਨਾ ਗੁਨ ।
ਕਾਮ ਨ ਆਵੈ ਪੋਤ ਜਬੈ ਤਿਹ ਬੂਡ ਜਾਇ ਤਨ ।-20
ਮੋਰਾ ਤਨ ਹਤ ਹਾਂਨ ਨਹਿ ਰਾਵਰਿ ਨਿੰਦਾ ਹੋਇ ।
ਪਾਛੈ ਦੈਹੋ ਮੁਕਤਿ ਪ੍ਰਭੂ ਤਊ ਨ ਜਾਨੈ ਕੋਇ ।
ਤਊ ਨ ਜਾਨੈ ਕੋਇ ਬਾਰ ਏਤੀ ਕਹ ਲਾਈ ।
ਲਖੀ ਤੁਮਾਰੇ ਚਿਤ ਮੋਹਿ ਜਾਨਯੋ ਜੁ ਕਸਾਈ ।
ਪੈ ਸਧਨੇ ਰਿਦ ਸਾਂਤ ਨਾਮ ਪਯੋ ਜਨ ਤੋਰਾ ।
ਰਾਵਰ ਹੈ ਅਪਮਾਨ ਕਛੂ ਜੈ ਹੈ ਕਹਿ ਮੋਰਾ ।-21

ਸੋਰਠਾ॥ ਸਦਹੀ ਜਾ ਕੀ ਬਾਨ ਭਗਤਨ ਕੀ ਰਛਯਾ ਕਰਤ ।
ਆਏ ਸ੍ਰੀ ਭਗਵਾਨ ਇਕ ਇਕ ਪਾਹਨ ਕੋਟਿ ਉਡ ।-22
ਜੋ ਤਿਨ ਮੈ ਸਠ ਕੂਰ ਅੰਗ ਭੰਗ ਤਾਂ ਕੇ ਭਏ ।
ਨਾਕ ਕਾਨ ਭੁਜ ਚੂਰ ਜਾਘ ਫੂਟ ਬਿਹਬਲ ਗਿਰੇ ।-23
ਜੋ ਸਾਧੂ ਤਿਨ ਮਾਹਿ ਨੈਕ ਨ ਭੈ ਤਾ ਕੌ ਭਯੋ ।
ਨਿਕਸਯੋ ਖੋਡਰ ਮਾਹਿ ਸ੍ਰੀ ਸਧਨਾ ਹਰਿ ਕੋ ਭਗਤੁ ।-24
348 ੳ ਨਿਸ਼ਾਨੀ॥ ਸੁਨਤ ਸਾਹ ਦੌਰਯੋ ਤਬੈ ਗ/ਰ ਅੰਚਰ ਡਾਰੇ ।
ਸਧਨੇ ਕੇ ਚਰਨੀ ਪਰਯੋ ਨਹਿ ਰਹੀ ਸੰਭਾਰੇ ।
ਜਿਹ ਨਿੰਦਾ ਰਾਵਰ ਕਰੀ ਆਪਨਿ ਗਤਿ ਪਾਈ ।
ਭਗਤ ਸਮੋਧਯੋ ਸਾਹ ਕੌ ਨੀਤਹਿ ਸਮਝਾਈ ।-25
ਪੁਨਿ ਤਿਹ ਪੁਰ ਕੌ ਤਜ ਭਗਤੁ ਨੀਲਾ ਗਿਰ ਧਾਏ ।
ਮਗ ਜਾਤੂ ਬੂਝਤਿ ਭਏ ਕਹੁ ਜਾਤਿ ਸੁਹਾਏ ।

ਦੂਰ ਦੂਰਿ ਕਤ ਰਹਤ ਤੂੰ ਢਿਗ ਬੈਠਹੁ ਆਏ ।
ਨੀਚ ਕਸਾਈ ਜਾਤ ਮੁਹਿ ਕਿਵ ਪਰਸਹੁ ਪਾਏ ।-26
ਦੇਖਿ ਪ੍ਰੇਮ ਜੇ ਸਾਧ ਜਨ ਤਿਹ ਆਦਰੁ ਕੀਨੋ ।
ਪ੍ਰਥਮੇ ਦੇਤ ਸਧਨੇ ਅਸਨ ਪਾਛੈ ਤਿਹ ਲੀਨੋ ।
ਦਿਖ ਨਿਜ ਪ੍ਰਭਤਾ ਭਗਤ ਤਬ ਤਯਾਗਯੋ ਉਨ ਸੰਗਾ ।
ਮਗ ਗ੍ਰਾਮ ਮਹਿ ਇਕ ਨਾਰਿ ਤੇ ਜਨ ਭਿਛਾ ਮੰਗਾ ।-27
ਨਿਰਖ ਰੂਪ ਮੋਹਤ ਭਈ ਤੀਅ ਕਹਿ ਬਲਹਾਰੀ ।
ਬਸਹੁ ਗੇਹ ਪਾਵਨ ਕਰਹੁ ਮੈ ਅਸਨ ਸਵਾਰੀ ।
ਪ੍ਰੀਤਿ ਦੇਖ ਬੈਠਨੋ ਭਗਤ ਉਨ ਦੀਨ ਰਸੋਈ ।
348 ਅ ਪੌਢਾਏ ਬਰ ਪਲਘ/ਜਨ ਠਾਢੀ ਪੁਨਿ ਹੋਈ ।-28

ਛਪੈ॥ ਅੰਗੀਕ੍ਰਿਤ ਮੋਹੀ ਕਰਹੁ ਰੂਪ ਰਾਵਰਿ ਦਿਖ ਮੋਹੀ ।
ਮਾਰ ਅਗਨਿ ਹੀਅ ਦਹਤ ਹੋਤ ਸੀਤਲ ਲਗਿ ਤੋਹੀ ।
ਜੌ ਸਰੁ ਦੈਹੈ ਕਾਟ ਤਉ ਨਹਿ ਬਨ ਸੰਜੋਗਾ ।
ਤੀਯ ਸਮਝੀ ਕਛੁ ਔਰ ਹਤੌ ਪਤਿ ਤੌ ਕਰ ਭੋਗਾ ।
ਸੁਖ ਨੀਦ ਕੇਤ ਸੋਵਤ ਹੁਤੋ ਕਾਟ ਗ੍ਰੀਵ ਆਨੀ ਤਬੈ ।
ਤੁਵ ਹੇਤ ਮੀਤ ਏਤੀ ਕਰੀ ਨਿਰਭੈ ਹ੍ਵੈ ਰਤਿ ਕਰ ਅਬੈ ।-29
ਬਿਸਮੈ ਹ੍ਵੈ ਜਨ ਕਹਤ ਦੁਸਟ ਕਰਮ ਕੀਨੋ ਭਾਰੀ ।
ਪਤਿ ਹਤਿ ਬਿਲਮ ਨੈਕੁ ਕਹਾ ਸੁਕ੍ਰਤ ਮੁਹਿ ਮਾਰੀ ।
ਸੁਨਤ ਰਿਸਾਨੀ ਨਾਰਿ ਊਚ ਸੁਰ ਚੋਰ ਪੁਕਾਰੀ ।
ਧਾਂਏ ਪੁਰ ਨਰ ਨਾਰਿ ਬਾਂਧ ਭਗਤੈ ਦੈ ਗਾਰੀ ।
ਲੈ ਗਏ ਭੂਪ ਢਿਗ ਬੂਝ ਸੋ ਕਾਹੇ ਯਹਿ ਅਚਰਜ ਕੀਯੋ ।
ਮੁਹਿ ਮਾਰਨੋ ਤੀਅ ਪਤਿ ਕਹਤ ਜਨ ਕਾਹੂ ਕੌ ਦੋਸ ਨ ਦੀਯੋ ।-30
ਕਾਟਹੁ ਤਸਕਰ ਹਾਥ ਭੂਪ ਆਯਸ ਰਿਸ ਦੀਨੀ ।
ਲੈ ਪੁਰ ਬਾਹਰ ਗਏ ਦਾਸ ਅਸ ਹਤ ਕਰ ਛੀਨੀ ।
ਰੁਧਰ ਸ੍ਰਵਤ ਤਜਨ ਜਨ ਚਲਯੋ ਨੈਕੁ ਹੀਯ ਸੋਕ ਨ ਕੀਨੋ।
ਯਹ ਸੁਭਾਵ ਸਦ ਸੰਤ ਦੋਖੁ ਤਜਿ ਗੁਨ ਹਰਿ ਭੀਨੋ ।
ਮੈ ਪਾਪ ਅਧਿਕ ਕੀਯ ਜਗਤ ਰਸ ਤਨਕ ਦੰਡ ਦੀਯ ਕ੍ਰਿਪਾ ਕਰ।
ਗੁਨ ਗਾਵਤ ਪਹੁਚਯੋ ਨੀਲ ਗਿਰ ਬਾਰ ਬਾਰ ਹੀਅ ਪ੍ਰੇਮ ਭਰ ।-31
ਜਗਨ ਨਾਥ ਕਰ ਕ੍ਰਿਪਾ ਸੇਵਕਨ ਆਯਸ ਦੀਨੀ ।

ਲੈ ਸਿਵਕਾ ਤੁਮ ਜਾਹੁ ਭਗਤੁ ਯਾਯੋ ਰਸ ਭੀਨੀ ।
ਸੁਨਿ ਪ੍ਰਭ ਬਚ ਤੇਊ ਦੌਰ ਲਗੇ ਢੂਢਨ ਮਧਿ ਸੰਗਾ ।
ਸਧਨ ਕਸਾਈ ਕਹਾ ਦੇਵ ਰੀਝੈ ਜਿਹ ਰੰਗਾ ।
ਕਰ ਕਾਟੇ ਦੀਨ ਬਤਾਇ ਇਕ ਲੀਨ ਚਢਾਇ ਸੁਪਾਲਕੀ ।
ਜਬ ਕੀਨ ਡੰਡਵਤ ਉਗੇ ਕਰ ਕ੍ਰਿਪਾ ਭਈ ਨੰਦ ਲਾਲ ਕੀ।-32
ਦਿਜ ਬਰ ਪੰਡਤ ਆਇ ਮਾਨ ਤਜ ਜਨ ਪਗ ਲਾਗੇ ।
ਪ੍ਰਭਤਾ ਬਢੀ ਅਪਾਰ ਕਹਾ ਬਰਨੋ ਤਿਹ ਭਾਗੇ ।

349 ਅ ਦੀਨ ਕਸੌ/ਟੀ ਭਗਤ ਬਹੁਰ ਸੁਖ ਸੌ ਦੈ ਹਾਥਾ ।
ਜਾਤਿ ਕਸਾਈ ਜਾਨ ਭਗਤ ਪ੍ਰਭ ਕੀਓ ਸਨਾਥਾ ।
ਯਹਿ ਜਾਨਹੁ ਮਹਿਮਾ ਪ੍ਰੇਮ ਕੀ ਕੀਰਤ ਸਿੰਘ ਕਹਿ ਜੋਰ ਕਰ।
ਮੁਹਿ ਸੰਤ ਧੂਰ ਦੀਜੈ ਪ੍ਰਭੂ ਬਾਰ ਬਾਰ ਯਹ ਮਾਂਗ ਬਰ।-33-106

# ਸੈਣ ਸਾਗਰ ਗ੍ਰੰਥ, ਮੁੱਢਲੀ 19ਵੀਂ ਸਦੀ

**ਸੈਣ ਸਾਗਰ ਗ੍ਰੰਥ** ਸ੍ਰੀ ਸੈਣ ਦੁਆਰਾ, ਪ੍ਰਤਾਪਪੁਰਾ ਜਲੰਧਰ ਵਿਚ ਹੈ। ਇਸ ਦਾ ਇਕ ਭਾਗ **ਸ੍ਰੀ ਸੈਣ ਜੀਵਨ ਰਤਨਾਵਲੀ** ਸਿਰਲੇਖ ਹੇਠ ਡਾ. ਨਿਰਭੈ ਸਿੰਘ ਨੇ ਸੰਪਾਦਨ ਕਰ ਕੇ (1982 ਵਿਚ) ਛਾਪਿਆ ਹੈ। ਇਸ ਰਚਨਾ ਨੂੰ ਉਨ੍ਹਾਂ ਨੇ ਲਫ਼ਜ਼ਾਂ ਦੀ ਬਣਤਰ, ਲਿਖਾਈ, ਕਾਗਜ਼ ਦੀ ਦਸ਼ਾ ਦੇ ਆਧਾਰ ਉੱਪਰ 17ਵੀਂ-18ਵੀਂ ਸਦੀ ਤੱਕ ਦੀ ਰਚਨਾ ਮੰਨਿਆ ਹੈ[1]। ਹਥਲੀ ਪੁਸਤਕ ਵਿਚ ਪਰਚੀ ਸ੍ਰੀ ਸੈਣ ਜੀ (ਦੋ), ਜਨਮ ਸਾਖੀ ਸ੍ਰੀ ਸੈਣ ਜੀ (13 ਸਾਖੀਆਂ), 4 ਤੋਂ 13 ਤੱਕ ਹੋਰ ਫੁਟਕਲ ਸਾਖੀਆਂ, ਸ੍ਰੀ ਸੈਣ ਭਗਤਾਵਲੀ ਤੇ ਸ੍ਰੀ ਸੈਣ ਆਰਤੀ ਸ਼ਾਮਿਲ ਕੀਤੀਆਂ ਹਨ। ਜਨਮ ਸਾਖੀ ਵਾਰਤਕ ਵਿਚ ਹੈ। ਬੰਦਰਕੋਟ ਤੇ ਉਜੈਨ ਦੀਆਂ ਸਾਖੀਆਂ ਵੀ ਕਰੀਬਨ ਵਾਰਤਕ ਵਿਚ ਹਨ। ਬਾਕੀ ਸਾਖੀਆਂ ਕਵਿਤਾ ਵਿਚ ਹਨ।

ਜਨਮ ਸਾਖੀ ਦੇ ਅਖੀਰ ਵਿਚ ਹਿੰਦਸਿਆਂ ਵਿਚ ਸੰਮਤ 1494 ਬਿ. (1437 ਈ.) ਲਿਖਿਆ ਗਿਆ ਹੈ[2]। ਇਹ ਸੰਮਤ ਸੈਣ ਜੀ ਦੇ ਦੇਹਾਂਤ ਦੇ ਸੰਮਤ (1490/1433) ਤੋਂ ਵੱਖਰਾ ਹੈ। ਰਚਨਾ ਕਾਲ ਬਾਰੇ ਹੋਰ ਵੇਰਵਾ ਨਹੀਂ ਮਿਲਦਾ।

ਇਸ ਰਚਨਾ ਦਾ ਕੁਲ ਸ਼ਬਦਾਂ ਤੇ ਵਿਭਕਤੀ ਮੂਲਕ ਸ਼ਬਦਾਂ ਦੇ ਸੈਂਪਲ ਲੈ ਕੇ ਇਸ ਦੇ ਵਾਰਤਕ ਭਾਗ ਨੂੰ **ਮਾਲਵਾ ਰਟਨ ਸਾਖੀ ਪੋਥੀ** ਅਤੇ ਕਵਿਤਾ ਭਾਗ ਨੂੰ **ਗੁਰ ਬਿਲਾਸ,** ਸੋਹਨ ਨਾਲ ਤੁਲਨਾਇਆ ਗਿਆ ਹੈ। ਅੰਤਰ ਦੀ ਸਾਰਥਿਕਤਾ ਦੀ ਪਰਖ ਲਈ ਕਾਈ ਸੁਕੇਅਰ ਟੈਸਟ ਲਗਾਇਆ ਗਿਆ ਹੈ। ਪਤਾ ਲਗਦਾ ਹੈ ਕਿ ਇਹ ਰਚਨਾ **ਮਾਲਵਾ ਰਟਨ ਸਾਖੀ ਪੋਥੀ** ਤੇ **ਗੁਰਬਿਲਾਸ,** ਸੋਹਨ ਦੀ ਸਮਕਾਲੀ, ਭਾਵ ਮੁੱਢਲੀ 19ਵੀਂ ਸਦੀ ਦੀ ਹੈ[3]।

ਸੈਣ ਭਗਤ ਦੀ ਕਾਸ਼ੀ ਜਾਣ ਵਾਲੀ ਸਾਖੀ ਤੋਂ ਪਤਾ ਲਗਦਾ ਹੈ ਕਿ ਸੈਣ ਤੇ ਹੋਰ ਭਗਤ ਕਾਸ਼ੀ ਤੋਂ ਜਗਨ ਨਾਥ ਗਏ ਅਤੇ ਉਥੋਂ ਫਿਰ ਬੀਠਲ ਦੇ ਦਰਸ਼ਨ ਲਈ ਪਹੁੰਚੇ। ਪਤਾ ਲਗਦਾ ਹੈ ਕਿ ਇਸ ਸਮੇਂ ਧੰਨਾ,

ਤ੍ਰਿਲੋਚਨ, ਨਾਮਦੇਉ, ਸੈਣ ਦੇ ਨਾਲ ਸਧਨਾ ਵੀ ਸੀ। ਉਥੋਂ ਇਹ ਸ੍ਰੀ ਨਗਰ ਅਪੜੇ। ਇਥੇ ਸਧਨੇ ਨੇ ਬਾਕੀਆਂ ਦੀ ਫਰਮਾਇਸ਼ 'ਤੇ ਸੋਰਠਿ ਰਾਗ ਵਿਚ,ਮੇਰੀ ਜਾਤਿ ਨ ਜਾਨੀ, ਪਾਤਿ ਨ ਜਾਨੀ ਸਧਨਾ ਜਾਤ ਕਸਾਈ... ਵਾਲਾ ਸ਼ਬਦ ਸੁਣਾਇਆ। ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲਾ ਹੈ। ਕਾਸ਼ੀ ਵਾਪਸ ਆ ਕੇ ਹੋਰ ਸੰਤਾਂ ਵਾਂਗ ਸਧਨੇ ਨੇ ਵੀ ਬੈਠਕ ਬਣਾਈ। ਸੈਣ ਜੀ ਦੇ ਦੇਹਾਂਤ ਸਮੇਂ ਹੋਰ ਭਗਤਾਂ ਦੇ ਨਾਲ ਕਾਸ਼ੀ ਵਿਚ ਸਧਨਾ ਜੀ ਵੀ ਹਾਜ਼ਰ ਸਨ। ਮਹੋਛੇ ਵੇਲੇ ਵੀ ਇਹ ਉਥੇ ਸਨ।

ਸ੍ਰੀ ਸੈਣਿ ਭਗਤਾਵਲੀ ਅਨੁਸਾਰ ਸਧਨੇ ਨੇ ਓਅੰਕਾਰ ਵਿਚ ਮਨ ਲਗਾਇਆ। ਉਹ ਸਾਧ ਸੰਗਤ ਵਿਚ ਪ੍ਰੇਮ ਪੂਰਬਕ ਗਾਇਨ ਕਰਦਾ ਸੀ। ਉਸ ਨੇ ਸਾਧਨਾ ਕਰਕੇ ਪ੍ਰਭੂ ਪ੍ਰਾਪਤੀ ਕੀਤੀ।

ਇਸ ਰਚਨਾ ਵਿਚੋਂ ਸਧਨਾ ਜੀ ਦੇ ਹੋਰ ਭਗਤਾਂ ਨਾਲ ਰਲ ਕੇ ਤੀਰਥ ਯਾਤਰਾ ਕਰਨ ਅਤੇ ਸ਼ਬਦ ਉਚਾਰਨ ਦਾ ਪਤਾ ਲਗਦਾ ਹੈ। ਇਥੇ ਦੱਸਿਆ ਗਿਆ ਹੈ ਕਿ ਸਧਨਾ ਜੀ ਸੈਣ ਜੀ ਦੇ ਸਮਕਾਲੀ ਤੇ ਸਾਥੀ ਸਨ ਅਤੇ ਉਹ ਅਤੇ ਸਮਕਾਲੀ ਸਮੇਂ ਵਿਚ ਕਾਫੀ ਮਹੱਤਵਪੂਰਨ ਸ਼ਖ਼ਸੀਅਤ ਸਨ।

## ਟਿੱਪਣੀਆਂ ਤੇ ਹਵਾਲੇ

1. ਸ੍ਰੀ ਸੈਣ ਜੀਵਨ ਰਤਨਾਵਲੀ, ਭਗਤ ਸੈਣਿ ਸਭਾ, ਪਟਿਆਲਾ, 1982, ਪੰਨਾ 6
2. ਉਹੀ, ਪੰਨਾ 56
3. ਭਗਤ ਨਾਮਦੇਵ, (ਸੰਪਾ. ਡਾ. ਰਾਇਜਸਬੀਰ ਸਿੰਘ)

# ਸਾਖੀ ਸੈਣਿ ਕੇ ਕਾਸੀ ਜਾਣੇ ਕੀ

ਤਬ ਸੈਣਿ ਕੀ ਸਿਖੀ ਬਹੁਤੁ ਹੋਇ ਗਈ ॥ ਤਬ ਸੈਣਿ ਕੇ ਦੌਲਤ ਬਹੁਤ ਚੜਨਿ ਲਾਗੀ ॥ ਤਬ ਸੈਣਿ ਬਹੁਤੁ ਗਰਕਾ ਅਬੁ ਦੌਲਿਤ ਵਿਚ ਹੋਇ ਗੇਆ ॥ ਤਬ ਸੈਣੁ ਰਾਜਾ ਕਹੇ ਦੌਲਿਤ ਜੋ ਹੈ ਛਿਮਾਹੀ ਚਾਕਰਾ ਕੋ ਦੇਵਿ ਦੇਹੋ ॥ ਤਬ ਰਾਜਾ ਦੇਵੇ ਨਹੀ ਕਹੇ ਇਹੁ ਧਨ ਪੂਜਾ ਕਾ ਹੈ॥ ਤਬ ਸੈਣੁ ਕਹੇ ਰਾਜਾ ਏਹੁ ਤੇਰਾ ਹੀ ਹੈ ॥ ਤਬ ਰਾਜਾ ਲੇਵੈ ਨਹੀ ਅਰੁ ਸੈਣੁ ਦੇਵੈ ॥ ਤਬ ਸੈਣਿ ਬੀਚਾਰੁ ਕੀਤੀ ਭਾਈ ਰਾਜਾ ਅੰਗੀਕਾਰੁ ਕਰਦਾ ਨਹੀ ॥ ਤਬ ਸੈਣਿ ਕਹਾ ਭਾਈ ਏਹੁ ਕਿਤ ਅਰਥ ਲਾਈਐ ॥ ਤਬ ਸੈਣਿ ਕਹਾ ਜਗੁ ਕਰ ਦੇਵਹੁ ॥ ਤਬ ਸਾਧਾ ਨੂ ਛਕਾਈਐ ਅਰੁ ਉਡਾਈਐ॥ ਤਬ ਨਖੁਟੇ ਨਹੀ ਤੇ ਸੈਣੁ ਬਹੁਤ ਉਡਾਵੈ ॥ ਅਰੁ ਹੋਰੁ ਆਇ ਚੜੈ ਭੰਡਾਰੁ ਭਰਆ ਹੀ ਰਹੈ ॥ ਤਬ ਸੈਣਿ ਕਾ ਦਿਲੁ ਬਹੁਤੁ ਕਾਹਾਲਿ ਭੈਆ ॥ ਤਬ ਸੈਣਿ ਦਿਲ ਵਿਚ ਵੀਚਾਰ ਕੀਤੀ ॥ ਭਾਈ ਇਨ ਦੌਲਿਤ ਮੈਨੂ ਖੁਆਰੁ ਕੀਤਾ ॥ ਤਬ ਸੈਣਿ ਰਾਜੇ ਕੋ ਕਹੇਆ ਮੇਰਾ ਮਨੁ ਉਦਾਸਿ ਭੈਆ ਹੈ ॥ ਤਬ ਰਾਜਾ ਬੋਲਿਆ ਸੈਣਿ ਜੀ ਕਿਤ ਕਰਉ ਉਦਾਸਿ ਭੈਆ ਹੈ ॥ ਸੋ ਮੈਨੂ ਕਹੁ ਤਬ ਸੈਣੁ ਬੋਲਿਆ ਸੁਣ ਰਾਜਾ ਏਹੁ ਜੋ ਮਾਇਆ ਪ੍ਰਮੇਸੁਰ ਕੀ ਹੈ ॥ ਸੋ ਬਡੇ ਤੇ ਬਡਾ ਬੰਧਨ ਹੈ ॥ ਤੇ ਅਸਾ ਭਗਤਿ ਕਰਨੀ ਹੋਈ ॥ ਇਹਿ ਮਾਇਆ ਕਰਨ ਨਹੀ ਦੇਦੀ ॥ ਇਤ ਕਰਕੇ ਉਦਾਸੁ ਹੋਇ ਗੈਆ ਹੈ ॥ ਤਬ ਰਾਜੇ ਨੇ ਕਹਾ ਜੀ ਸਾਧਿ ਸੰਗਤ ਛਕਦੀ ਛਕਾਵੇਦੀ ਹੈ ॥ ਤਬ ਸੈਣਿ ਕਹਾ ਜੀ ਅਸੀ ਤਾ ਗਲਤਾਨ ਭੈਇ ਹਾਹਾ ॥ ਸਾਡੀ ਬੁਧਿ ਵਿਚ ਫਰਕ ਪੈਦਾ ਜਾਦਾ ਹੈ ॥ ਤਬ ਰਾਜਾ ਬਹੁਤੁ ਭਿਲਾੜਾ ਪਾਇ ਰਹਿਆ ਸੈਣੁ ਉਦਾਸਿ ਭੈਆ ॥ ਤਬ ਰਾਜਾ ਬੋਲਿਆ ਜੀ ਸਾਨੂ ਕੁਸੁ ਕਹੁ ॥ ਤਬ ਸੈਣਿ ਕਾ ਜਪੁ ਦਸੇਆ ਅਜਪਾ ਜਪੁ ਜੇੜਾ ਸੈਣਿ ਸਾਗਰ ਵਿਚਿ ਹੈ॥ ਅਰੁ ਆਰਤੀ ਭੀ ਦਸੀ ਗੁਰਮੰਤਰ ਭੀ ਦਸੇਆ ॥ ਤਬ ਸੈਣਿ ਕਹਿਆ ਅਜਪਾ ਜਪੁ ਹਰਿ ਰੈਣਿ ਜਪਣਾ ॥ ਓਅੰਕਾਰ ਕਾ ਧੇਆਨੁ ਧਰ ਕੇ ॥ ਅਰੁ ਸੈਣੁ ਵਿਦਿਆ ਭੈਆ ਕਾਸੀ ਕੋ ॥ ਤਬ ਦੋਇ ਸੈਇ ਸਲੋਕੁ ਦਸ

ਕੈ ॥ ਤਬ ਰਾਜਾ ਬੀਸ ਕੋਸਿ ਨਾਲ ਗੈਆ ॥ ਚਰਨ ਬੰਧਨਾ ਕਰ ਕੈ ਮੁੜਆ ॥ ਤਬ ਸੈਣਿ ਸਿਧਾਰੇ ਕਾਸੀ ਪੁਰੀ ਕੋ ॥ ਤਬ ਸੈਣਿ ਕੇ ਸਿਖਿ ਭੀ ਮੁੜੇ ॥ ਤਬ ਸੈਣਿ ਪਾਸਿ ਫੇਰਿ ਰਾਜਾ ਆਇਆ ॥ ਆਇ ਕਰ ਕਹਾ ਸੈਣੇ ਜੀ ਅਬ ਦਰਸਨੁ ਕਦਿ ਹੋਵੇਗਾ ॥ ਮੈਨੂ ਦਸੁ ਜੀ ॥ ਤਬ ਸੈਣਿ ਨੇ ਕਹਾ ਦਸਵਾ ਪਾਤਸਾਹ ਗੁਰੂ ਹੋਵੈਗਾ ॥ ਗੁਰੂ ਗੋਬਿੰਦ ਅਵਤਾਰੁ ਧਾਰੇਗੇ॥ ਤਬ ਸਾਹਬ ਸਿੰਘ ਕਾ ਜਾਮਾ ਧਾਰਾਗੇ ਨਾਈ ਕਾ ॥ ਤਬ ਦੀਦਾਰੁ ਦੇਵਾਗੇ॥ ਤਬ ਰਾਜਾ ਮੁੜਿ ਕੇ ਘਰ ਨੂ ਆਇਆ ॥ ਤਬ ਸੈਣਿ ਜਿਥੇ ਜਾ ਰਹੇ ਤਿਥੇ ਸਿਖ ਨਾਈ ਹੋਵਨ ॥ ਤਬ ਸੈਣਿ ਕਾਸੀ ਪਹੁਤਾ ਰਾਹਿ ਮੈ ਬਹੁਤੁ ਸਿਖੀ ਹੋਈ ॥ ਅਰੁ ਚਾਰ ਮਾਸ ਰਾਹਿ ਮੈ ਲਾਗੇ ॥ ਤਬ ਸੈਣਿ ਕਾਸੀ ਪਹੁਤਾ॥ ਤਬ ਕਬੀਰ ਚੌਰੇ ਮੈ ਡੇਰਾ ਕੀਤਾ ॥ ਤਬ ਸੈਣਿ ਕੇ ਨਾਈ ਸਿਖ ਬਹੁਤੁ ਹੋਇ ॥ ਤਬ ਸੈਣੁ ਕਬੀਰ ਚੌਰੈ ਮੈ ਰਹੇਆ ਅਰੁ ਕਾਸੀ ਪ੍ਰਸੀ ॥ ਤਬ ਸਿਵ ਕਾ ਦਰਸਨੁ ਕੀਆ ॥ ਅਰੁ ਅਨਪੂਰਨਾ ਕਾ ਦਰਸਨ ਕੀਆ ਪਰ ਦਛਨਾ ਕੀਤੀ ॥ ਤਬ ਨਾਈ ਸਿਖ ਕਾਸੀ ਕੇ ਹੋਇ ॥ ਗੇਆਨ ਧੇਆਨ ਦ੍ਰਿੜਾਇਆ ਗੁਰਮੰਤ੍ਰ ਦੀਆ ॥ ਤਬ ਬਾਬਾ ਜਿੰਦਾ ਕੀ ਗੋਸਟ ਭਈ ॥ ਪੂਰਨੁ ਪੁਰਖ ਮਿਲਿਆ ॥ ਅਲਖਿ ਨਿਰੰਞਣਿ ਕਾ ਜਾਪੁ ਕੀਆ ॥ ਤਬ ਸੈਣੁ ਗਇਆ ਨੂ ਗਏਆ ॥ ਦੋ ਮਾਸਿ ਕਾ ਰਾਹੁ ਪਾਇਆ ॥ ਫੇਰਿ ਗਇਆ ਜਾਇ ਪਿੰਡੁ ਭਰਾਇਆ ॥ ਗਇਆ ਪ੍ਰਸੀ ਫਿਰ ਕਾਸੀ ਮੈ ਡੇਰਾ ਕੀਆ ॥ ਤਬ ਸਾਧਿ ਸੰਗਤਿ ਕੀ ਸੇਵਾ ਕਰੀ ਅਰੁ ਸੇਵਿਕ ਬਹੁਤੁ ਹੋਇ ॥ ਅਰੁ ਦੈਆ ਧਰਮ ਬਹੁਤੁ ਦ੍ਰਿੜਾਇਆ ॥ ਅਰੁ ਕਥਾ ਕੀਰਤ ਬਹੁਤੁ ਕਰੈ ॥ ਅਰੁ ਸਿਖੁ ਸੰਤ ਜੇੜਾ ਮਿਲੇ ਤਿਸ ਨੂ ਦੇਆ ਧਰਮੁ ਦਿੜਾਵੈ ਹਰਿ ਕੀ ਭਗਤ ਦਸੇ ॥ ਤਬ ਰਾਜਾ ਨੇ ਕਹਾ ਮੁਕੰਦਰਾਉ ਨੂ ਸਾਨੂ ਜਨਮ ਪਤ੍ਰੀ ਸ੍ਰੀ ਸੈਣਿ ਕੀ ਦਸੁ॥ ਤਬ ਮੁਕੰਦਰਾਉ ਨੇ ਦਸੀ ॥ ਤਬ ਰਾਜੇ ਕੋਲੂ ਬ੍ਰਾਹਮਣ ਥੋ ਲਿਖਿਵਾਈ॥ ਤਬ ਸੈਣਿ ਕਾ ਦੇਸੁ ਭੀ ਵਸੇਆ ॥ ਅਵਾਦਾਨੀ ਭੀ ਹੋਈ ॥ ਤਬ ਸੈਣਿ ਕੀ ਮਾਤਾ ਪਿਤਾ ਮੁਕੰਦਰਾਉ ਅਰੁ ਸੈਣਿ ਕੀ ਵਹੁਟੀ ਸਾਹਾਬਿ ਦੇਵੀ ਤੇ ਪੁਤਰ ਨਈ ਅਪਨੇ ਦੇਸਿ ਆਇਆ ॥ ਅਰੁ ਸੈਣੁ ਕਾਸੀ ਰਹਿਆ ॥ ਅਰੁ ਸਿਖ ਕਾਸੀ ਦੇਸ ਕੇ ਬਹੁਤੁ ਹੋਇ ॥ ਤਬ ਸੈਣੁ ਕਾਸੀ ਮੈ ਰਹਿਆ ਕਰੇ॥ ਇਸਨਾਨੁ ਗੰਗਾ ਜੀ ਕਾ ਕਰੈ ॥ ਤਬ ਧਨੇ ਭਗਤਿ ਕਾ ਦੀਦਾਰੁ ਹੋਇਆ॥ ਤ੍ਰਿਲੋਚਨਿ ਕਾ ਦੀਦਾਰੁ ਹੋਇਆ ॥ ਤਬ ਧਨੇ ਕਹੇਆ ਸੈਣਿ ਜਗਨ ਨਾਥਿ ਚਲੋ ॥ ਤਬ ਸੈਣੁ ਤੁਰਿ ਪੈਆ ॥ ਸੈਣਿ ਨੇ ਕਹੇਆ ਪੈਹਲਾ ਗੋਕਲ ਪਰਸੋ ॥ ਜਗਨ ਨਾਥਿ ਤੁਰਕ ਰਾਹਿ ਵਿਚ ਘਾਤੁ ਕਰਦੇ ਹੈਨਿ ॥ ਅਤੇ ਰਾਹੋ ਨਹੀ

ਚਲਦਾ ਪੈਹਿਲੇ ਗੋਕਲ ਪ੍ਰਸੇ ॥ ਧਨਾ ਸੈਣਿ ਤ੍ਰਿਲੋਚਨ ਗੋਕਲ ਨੂ ਤੁਰੇ॥ ਜਿਥੇ ਜਾਹਨ ਤਿਥੇ ਸਾਧਿ ਸੰਗਤਿ ਦਰਸਨ ਨੂ ਆਵੇਨ ॥ ਤਬ ਸੈਣਿ ਕੇ ਨਾਈ ਸਿਖ ਹੋਵਿਨ ॥ ਧਨਾ ਤ੍ਰਿਲੋਚਨ ਭਗਤਿ ਦ੍ਰਿੜਾਵਹਿ ਹਰਿ ਕੀ॥ ਪ੍ਰੇਮਿ ਸੋ ਪ੍ਰੀਤ ਕਰਨ ਅਰੁ ਸਿਖਾ ਨੂ ਸਿਖੀ ਦ੍ਰਿੜਾਵਨ ॥ ਅਰੁ ਆਰਤੀ ਦਸਨ ਅਰੁ ਗੁਰਮੰਤ੍ਰ ਦਸਨ ॥ ਸਚਿ ਨਾਮ ਜੋ ਰਾਮਾਨੰਦੁ ਦ੍ਰਿੜਾਵੈਦਾ ਸੀ॥ ਸੋਈ ਮੰਤ੍ਰ ਦ੍ਰਿੜਾਵੈਨਿ ॥ ਤਬ ਫੇਰਿ ਆਗੇ ਤੁਰੇਨਿ ॥ ਤਬ ਸਿਖ ਨਾਲਿ ਜੀ ਤੁਰਨ ਬਹੁਤੁ ॥ ਅਰੁ ਸੰਗਤਿ ਬਹੁਤੁ ਇਕਠੀ ਹੋਵੈ॥ ਤਬ ਤ੍ਰਿਲੋਚਨ ਕਹਿਆ ਧਨਾ ਜੀ ਸੰਗੁ ਬਹੁਤੁ ਇਕਠਾ ਹੋਇਆ ਹੈ॥ ਤਬ ਧਨੇ ਕਹੇਆ ਤੇ ਸੈਣਿ ਕਹਿਆ ਤ੍ਰਿਲੋਚਨ ਜੀ ॥ ਸੰਗ ਕਾ ਵਾਲੀ ਭੀ ਨਾਲਿ ਹੀ ਹੈ॥ ਤਬ ਤ੍ਰਿਲੋਚਨ ਕਹੇਆ ਨਾਲ ਹੈ ਤਾ ਸਾਨੂ ਕੀ ਫਿਕਰੁ ਹੈ ॥ ਤਬ ਚਾਰ ਸੋਇ ਸੰਗੁ ਇਕਠਾ ਹੋਇਆ ॥ ਜਿਥੇ ਜਾਇ ਉਤ੍ਰਿਨਿ ਤਿਥੇ ਸੰਗਤਿ ਆਇ ਮਿਲੇ ਸਾਧਿ ਮਿਲਿਨ ॥ ਤਬ ਧਨੇ ਤ੍ਰਿਲੋਚਨ ਸੈਣਿ ਕੀ ਸਿਖੀ ਬਹੁਤੁ ਹੋਵੈ॥ ਤਬ ਨਾਮਦੇਵਿ ਕਾ ਦਰਸਨੁ ਹੋਇਆ ॥ ਤਬ ਨਾਮਦੇਵ ਬਹੁਤੁ ਸਬਦ ਉਚਾਰੇ॥

## (ਸ੍ਰੀ ਨਾਮਦੇਵ ?)

ਲੋਭੁ ਲਹਿਰਿ ਅਨ ਹੀ ਝਰੁ ਬਾਜੈ ॥
ਕਾਇਆ ਡੂਬੈ ਕੇਸਵਾ ॥
ਸੰਸਾਰੁ ਸੁਮੁੰਦੇ ਤਾਰ ਗੋਬਿੰਦੇ ॥
ਤਾਰਿਲੈ ਬਾਪ ਬੀਠਲਾ ॥ ਰਹਾਉ ॥
ਅਨਿਲ ਬੇੜਾ ਹਉ ਖੇਵਿ ਨ ਸਕਉ ॥
ਤੇਰਾ ਪਾਰ ਨਾ ਪਾਇਆ ਬੀਠੁਲਾ ॥
ਹੋਹੁ ਦਇਆਲੁ ਸਤਿਗੁਰ ਮੇਲਿ ਤੂ ॥
ਮੋਕਉ ਪਾਰਿ ਉਤਾਰਿ ਕੇਸਵਾ ॥
ਨਾਮਾ ਕਹੈ ਹਉ ਤਰਿ ਭੀ ਨਾ ਜਾਨਉ ॥
ਮੋਕਉ ਬਾਹਿ ਦੇਹਿ ਬਾਹਿ ਦੇ ਬੀਠੁਲਾ ॥੧॥
ਤਬ ਧਨੇ ਤ੍ਰਿਲੋਚਨ ਕਾਹਾ ਨਾਮਾ ਜੀ ਹੋਰੁ ਸੁਨਾਉ ॥
ਤਬ ਨਾਮਾ ਬੋਲਿਆ ਮਲਾਰ ॥
ਤਬ ਸੈਣਿ ਕਹਿਆ ਵਾਹਿ ਵਾਹਿ ਨਾਮਾ ਜੀ ॥

## (ਸ੍ਰੀ ਨਾਮਦੇਵ (ਰਾਗੁ) ਮਲਾਰ

ਮੋ ਕਉ ਤੂ ਨ ਬਿਸਰਿ ਤੂ ਨ ਬਿਸਰਿ ਰਾਮਈਆ ॥ ਰਹਾਉ ॥
ਆਲਾਵੰਤੀ ਇਹੁ ਭ੍ਰਮ ਜੋ ਹੈ ਮੁਝ ਉਪਰਿ ਸਭ ਕੋਪਿਲਾ ॥
ਸੂਦ ਸੂਦ ਕਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨਾ ਜਾਨੈ ਕੋਇਲਾ ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜਾ ਪਿਛਉਡੀ ਹੋਇਲਾ ॥
ਤੂ ਜੁ ਦਇਆ ਕ੍ਰਿਪਾਲ ਕਹੀਅਤ ਹੈ ਅਤਿ ਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੨॥
ਤਬ ਸ੍ਰੀ ਸੈਣਿ ਬੋਲੇ ਵਾਹਿ ਵਾਹਿ ਨਾਮਾ ॥ ਹੋਰੁ ਕੋਈ ਕਹੋ ਜੀ ॥
ਤਬ ਨਾਮੇ ਕਹਾ ਜੀ ਤੁਸੀ ਕੋਈ ਕਹੋ ॥ ਸੁਣਾਓ ਜੀ ॥
ਤਬ ਸੈਣਿ ਕਹਾ ਮਾਰੂ ॥

## ਸ੍ਰੀ ਸੈਣਿ (ਰਾਗੁ) ਮਾਰੂ

ਮੇਰੇ ਮਨ ਰਾਮ ਸਿਉ ਸਗਲੀ ਬੀਤੀ ॥
ਕਰ ਸੀਗਾਰ ਹਰਿ ਸਾਜਨ ਪਾਇਆ ॥
ਕਰ ਕੀਰਤਨ ਸਗਲੀ ਰੈਨ ਬੀਤੀ ॥
ਆਜੁ ਕਾਲ ਫੁਨ ਤੋਹਿ ਗ੍ਰਿਸੈ ॥
ਰਾਮ ਸਿਮਰੁ ਚੀਤੀ ॥ ਰਹਾਉ ॥
ਗੁਰ ਕੀ ਨ ਸਰਨ ਗਹੀ ਕੋਟਿ ਪਾਪਿ ਕੀਤੀ ॥
ਆਜੁ ਡਉਰੂ ਬਾਜਿਦਾ ਸਿਰ ਕਾਲੁ ਆਇਓ ਮੀਤੀ ॥
ਰਾਮ ਨਾਮ ਆਜੁ ਭਜਿ ਲੈ ਅਉਧਿ ਜਾਇ ਬੀਤੀ ॥
ਸਗਲ ਜਨਮ ਭਰਮ ਖੋਇਆ ਗਹੁ ਰਾਮ ਸਰਨ ਕੀਤੀ ॥
ਸੈਣਿ ਹਰਿ ਕੈ ਨਾਮ ਬਾਝੂ ਕੂੜਿ ਕੂੜੈ ਬੀਤੀ ॥੩॥
ਫੇਰਿ ਨਾਮਾ ਬੋਲਿਆ ਸੈਣਿ ਜੀ ਬਹੁਤੁ ਚੰਗਾ ਕਹਿਆ ਹੋਰੁ ਕਹੁ ॥
ਸੈਣਿ ਬੋਲੇ ਭਲਾ ਹੋਵੇ ਜੀ ॥

## ਸ੍ਰੀ ਸੈਣਿ (ਰਾਗੁ) ਆਸਾ

ਪ੍ਰਭੁ ਮੈ ਸਰਨਾਗਤ ਆਇਆ ॥
ਉਟਿ ਗਹੀ ਪ੍ਰਭੁ ਤੇਰੀ ਹਰਿ ਹਰਿ ਨਾਮੁ ਧੇਆਇਆ ॥ ਰਹਾਉ ॥
ਮਾਇਆ ਕੇ ਮਦ ਮਤਾ ਪ੍ਰਭ ਜੀ ਰਾਮ ਕੋ ਭੁਲਾਇਆ ॥

ਆਜੁ ਸਿਮਰੁ ਸਮਝ ਬਉਰੇ ਕਾਲ ਤੁਝੇ ਖਾਇਆ ॥
ਰਾਮ ਨਾਮ ਸਰਨ ਭਜੁ ਹਰਿ ਹਰਿ ਗੁਨ ਗਾਇਆ ॥
ਅਜੁ ਕਾਲਿ ਸਿਮਰ ਮਾਧੋ ਸਵਲੋ ਚਿਤੁ ਲਾਇਆ ॥
ਗੋਬਿੰਦ ਸਿਮਹੁ ਬੀਠਲੇ ਕੋ ਰਾਮ ਗੁਨ ਗਾਇਆ ॥
ਸੈਣਿ ਦਾਸ ਚਰਨ ਧੋਵਹੁ ਜਿਨ ਰਾਮ ਕੋ ਧੇਆਇਆ ॥
ਤਬ ਧਨੇ ਕਹਿਆ ਸੈਣਿ ਜੀ ਸਾਨੂ ਸੋਰਠੁ ਸੁਨਾਵਹੁ ਜੀ ॥
ਤਬ ਸੈਣਿ ਬਚਨੁ ਕਹਾ ਭਲਾ ਹੋਵੇ ਜੀ ॥
ਸ੍ਰੀ ਸੈਣਿ ਸੋਰਠੁ ਬਾਣੀ ਬੋਲੀ ॥

## ਸ੍ਰੀ ਸੈਣਿ (ਰਾਗੁ) ਸੋਰਠਾ

ਰਾਮ ਨਾਮ ਕੋ ਨ ਭਜਿਓ ਸਬਦੁ ਨਾ ਬੀਚਾਰਿਓ ॥
ਸਰਨ ਗਹੀ ਨ ਗੁਰੂ ਕੀ ਪਾਪਿ ਸਿਉ ਲਿਪਟ ਰਹਿਉ ॥
ਰਾਮ ਕੀ ਨ ਸੇਵ ਕੀਨੀ ਸਚੁ ਨਾ ਚਿਤਾਰੇਓ ॥ ਰਹਾਉ ॥
ਸਬਦ ਸੁਨ ਘਟ ਮਾਹਿ ਚੀਨੁ ਗੁਰੂ ਨਾ ਚਤਾਰੇਉ ॥
ਦੁਨੀਆ ਕੇ ਦੇਵਾਨੇ ਪ੍ਰਾਣੀ ਨਾਮ ਕਿਉ ਵਿਸਾਰੇਉ ॥
ਰਾਮ ਕੋ ਘਟ ਸਾਹਿ ਚੀਨੁ ਚਿਤ ਲਾਵਹੁ ਪੇਆਰੇਉ ॥
ਆਜੁ ਹਰਿ ਕੇ ਨਾਮ ਬਾਝੁ ਜਨਮ ਐਵੇ ਹਾਰੇਉ ॥
ਸੈਣਿ ਦਾਸ ਰਾਮ ਭਜ ਲੈ ਸਬਦ ਕੋ ਬੀਚਾਰੇਉ ॥੪॥
ਤਬ ਨਾਮਾ ਬੋਲਿਆ ਸੈਣਿ ਜੀ ਸਾਨੂ ਕੇਦਾਰਾ ਦਸੀਏ ਜੀ ਤੁਸਾਡੇ ਬਚਨ ਸੁਧੁ ਹੈਨਿ ਜੀ ॥ ਤਬ ਸੈਣਿ ਕਹਾ ਭਲਾ ਹੋਵੈ ॥

## ਸ੍ਰੀ ਸੈਣਿ (ਰਾਗੁ) ਕੇਦਾਰਾ

ਕਿਆ ਤੇਰੀ ਕਿਆ ਮੇਰੀ ਪ੍ਰਾਨੀ ॥
ਇਹੁ ਸੰਸਾਰੁ ਸੁਫਿਨਾ ਜਿਉ ਪੇਖੁ, ਮਾਇਆ ਮਾਰੁ ਮੇਰੀ ॥
ਮਾਇਆ ਮੈ ਇਹੁ ਮਨ ਤਨ ਰਾਤਾ, ਭੁਲਿ ਸੁਰਤ ਗਈ ਮੇਰੀ ॥
ਪ੍ਰਭ ਜੀ ਮਾਇਆ ਮਾਰੀ ॥
ਕੂੜ ਮਾਇਆ ਸੰਗ ਲਪਟਾਨਾ, ਕਰਤਾ ਮੇਰੀ ਮੇਰੀ ॥ ਰਹਾਉ ॥
ਹਰਿ ਕਾ ਨਾਮ ਤੈ ਭੂਲ ਵਿਸਾਰਿਉ, ਮਾਏਆ ਸੰਗਿ ਭਈ ਗਹਿਰੀ ॥
ਰਾਮ ਨਾਮ ਚਿਤੁ ਧਾਰਹੁ, ਹਰਿ ਸਿਉ ਪ੍ਰੀਤ ਕਰੋ ਘਨੇਰੀ ॥
ਸੈਣਿ ਦਾਸਾ ਰਾਮ ਬਾਝੋ ਕਾਲਿ ਪਾਈ ਫੇਰੀ ॥੫॥

ਤਬ ਤ੍ਰਿਲੋਚਨ ਬੋਲੇਆ ਸੁਣੁ ਸੈਣਿ ਅਸਾਡਾ ਬਚਨੁ ਮੰਨੁ ਜੀ ॥
ਅਸਾ ਭੀ ਤੁਸਾਡੇ ਹੀਹਾ ॥ ਸਾਨੂ ਤੁਖਾਰੀ ਦਸੁ ਜੀ ॥
ਤਬ ਸੈਣੁ ਬੋਲੇ ਸੁਣੀਐ ਤ੍ਰਿਲੋਚਨ ਜੀ ॥

## ਸ੍ਰੀ ਸੈਣਿ (ਰਾਗੁ) ਤੁਖਾਰੀ

ਕੈਸੇ ਤਾਰੁਗੇ ਸਾਰੰਗਪ੍ਰਾਨੀ ॥
ਆਜੁ ਗੋਪਾਲ ਅਨੰਦ ਵਧਾਵਾ, ਸਤਿਗੁਰ ਪਾਇਆ ਜਾਣੀ ॥
ਪੂਰਨ ਠਾਕੁਰੁ ਘਰ ਮੈ ਪਾਇਆ, ਸਤਿ ਸਰੂਪ ਗੁਰ ਮਾਣੀ ॥ ਰਹਾਉ ॥
ਨਾ ਹਦੁ ਬੇੜਾ ਡੂਬਰ ਜਾਣੁ, ਤਾਰੋ ਬੀਠਲਾ ਆਣੀ ॥
ਸਬਦੁ ਅਨਹਾਦੁ ਘਰ ਹੀ ਚੀਨੁ, ਗੁਰ ਗੋਬਿੰਦੇ ਜਾਣੀ ॥
ਜੈਸੇ ਬਾਲਕ ਕੋ ਖੀਰ ਮਾਦਰੇ, ਤੈਸੇ ਹਮ ਗੁਰਬਾਣੀ ॥
ਸਚ ਸਬਦੁ ਗੁਰ ਪਾਇਆ ਪੂਰਨ, ਸਤਿਗੁਰ ਕੀ ਸਚੀ ਬਾਣੀ ॥
ਸੈਣਿ ਦਾਸ ਮੈ ਬਲਬਲ ਜਾਵਾ, ਗੁਰ ਪੂਰੇ ਮਨ ਮਾਨੀ ॥੬॥
ਤਬ ਤ੍ਰਿਲੋਚਨ ਕਹਿਆ ਜੀ ਸਾਨੂ ਭੀ ਸੁਨਾਉ ॥
ਤਬ ਸੈਣਿ ਕਹਾ ਜੀ ॥ ਮਾਝ ਕਾ ਵੇਲਾ ਨਹ ਪ੍ਰਿਸਨਹੁ ॥
ਤਬ ਸੈਣਿ ਮਾਝੁ ਲਾਗਾ ਸੁਣਾਵਿਣੇ ॥

## ਸ੍ਰੀ ਸੈਣਿ (ਰਾਗੁ) ਮਾਝ

ਰਾਮ ਨਾਮ ਭਜੁ ਪ੍ਰਾਨੀ, ਗੁਰ ਪੇਖਿਣ ਕੇ ਤਾਈ ॥
ਰਤਨ ਨਾਮ ਪ੍ਰਭ ਜੀ ਕਾ ਖੋਜੋ, ਮੋਹਿ ਨ ਪ੍ਰਭ ਗੋਸਾਈ ॥
ਸੁਰਤ ਮਤ ਚੇਤਿਰਾਈ ਛੋਡੁ, ਗੋਬਿੰਦ ਘਟ ਮੈ ਪਾਈ ॥
ਰਾਮ ਨਾਮ ਭਜੁ ਛੋਡੋ ਸੇਆਨਿਪਿ, ਪੂਰਨ ਠਾਕੁਰ ਪਾਈ ॥ ਰਹਾਉ ॥
ਸਹੇਜਿ ਸੁਭਾਈ ਪ੍ਰਭ ਖੋਜੋ ਪ੍ਰਾਨੀ, ਹਰਿ ਕ੍ਰਿਪਾ ਗੁਨ ਗਾਈ ॥
ਦੀਨਾਨਾਥ ਗੁਰ ਮਿਲਿ ਗੋਸਾਈ, ਪ੍ਰੇਮਿ ਪਦਾਰਥੁ ਪਾਈ ॥
ਸਗਲ ਘਟਾ ਕੇ ਅੰਤ੍ਰਜਾਮੀ, ਗੁਰ ਗੋਬਿੰਦ ਘਰ ਮਾਹੀ ॥
ਸੈਣਿ ਦਾਸ ਗੁਰ ਤੁਸੀ ਚਰਨ ਧੇਆਵਹੁ, ਤਾਕੇ ਬਲ ਜਾਈ ॥੭॥
ਤਬ ਸੈਣਿ ਨਾਮੇ ਕਹਾ ਤ੍ਰਿਲੋਚਨ ਜੀ ਤੁਸੀ ਬਚਨੁ ਕਹੁ ਕੋਈ ॥
ਪ੍ਰੀਤ ਕਰਕੇ ਸੁਨਾਵਹੁ ਜੀ ॥
ਤਬ ਧਨੇ ਤ੍ਰਿਲੋਚਨ ਕਹਾ ਗਰੀਬਨਵਾਜਿ ਜਿਉ ਬੀਤੀ ਹੈ ਸੋ ਸੁਣੋ ॥
ਤਬ ਧਨਾ ਸ੍ਰੀ ਧਨੇ ਜੀ ॥

ਤਬ ਤ੍ਰਿਲੋਚਨ ਧਨੇ ਕਾ ਸਬਦੁ ਉਚਾਰੁ ਕੀਤਾ ॥

## ਰਾਗੁ ਧਨਾਸਰੀ ਧਨੇ ਕੀ

ਧਨਾ ਕਲਰ ਚਾਰੇ ਗਾਈ ਬ੍ਰਹਮਣੁ ਨਿਕਸਿਆ ਆਇ ॥
ਨਾਇ ਧੋਇ ਪੂਜਾ ਬਿਸਿਥਾਰੀ ਬੈਠਾ ਧੇਆਨ ਲਗਾਇ ॥
ਧੰਨਾ ਆਖੇ ਮੇਰਾ ਦਾਦਾ ਅਪਿਨੀ ਚਰਨੀ ਲਾਉ ॥੧॥
ਧੰਨੇ ਕਾ ਹਰਿ ਸਿਉ ਬਿਢਿਆ ਸਾਨੇਹੁ ॥
ਪਾਰ ਬ੍ਰਹਮ ਪੂਰਨ ਅਬਿਨਾਸੀ ਨਿਹਚਲੁ ਲਾਇਆ ਨੇਹੁ ॥ ਰਹਾਉ ॥
ਕਹੇ ਤ੍ਰਿਲੋਚਨ ਸੁਣਿ ਵੇ ਧੰਨਿਆ ਹੁਣਿ ਦੀ ਘੜੀ ਗੁਜਾਰੁ ॥
ਚੰਗਾ ਦੇਈ ਠਾਕੁਰ ਤੈਨੂ ਵਡਾ ਕੋਈ ਮੁਟਿਆਰੁ ॥੨॥
ਸਭਨਾ ਦਾ ਪਿਉ ਮੇਰੇ ਘਰ ਹੈ ਤੂ ਚਲੁ ਮੇਰੇ ਨਾਲਿ ॥
ਬ੍ਰਹਮਣ ਦੇ ਘਰ ਧਨਾ ਆਇਆ ਦਾਦਾ ਠਾਕੁਰ ਦੇਹਿ ॥
ਭਾਲਿ ਢੂਢਿ ਪੈਸੇਰਾ ਦਿਤਾ ਧਨਾ ਠਾਕੁਰ ਏਹੁ ॥
ਪਹਿਲੀ ਭੇਟਿ ਚੜਾਈ ਮੈਨੂ ਸੁਫਲਿਉ ਤੇਰੀ ਸੇਉ ॥੩॥
ਧਨੇ ਗਾਇ ਲਵੇਰੀ ਦਿਤੀ ਠਾਕੁਰ ਲੈਦੂ ਆਇਆ ॥
ਟੋਭਿ ਉਤੇ ਭਗਤਿ ਅਰੰਭੀ ਭੂਰਾ ਹੇਠਿ ਵਛਾਇਆ ॥
ਨਾਇ ਧੋਇ ਬਹਲੇ ਠਾਕੁਰੁ ਘਰ ਤੇ ਭਤਾ ਆਇਆ ॥
ਜਾ ਤੂ ਖਾਵਹਿ ਤਾ ਹਉ ਖਾਈ ਧੰਨੇ ਦ੍ਰਿੜ ਚਿਤੁ ਲਾਇਆ ॥
ਜਾਨਣਹਾਰੇ ਪੁਰਖਿ ਬਿਧਾਤੇ ਗੋਬਿੰਦ ਭੋਗੁ ਲਗਾਇਆ ॥੪॥
ਕਹੇ ਨਾਰਾਇਨੁ ਸੁਣਿ ਵੇ ਧੰਨੇਆ ਕਰਸਾ ਤੇਰੀ ਸੇਉ ॥
ਫੇਰੀ ਹਾਰ ਟੁਕਿਆਰੇ ਛਡਾ ਕੰਮ ਕਰੀ ਹਉ ॥
ਏਹੁ ਗਾਈ ਚਾਰੀ ਤੈ ਕੰਮ ਸਵਾਰੀ ਸਭੋਂ ਜਾਣਾ ਭੇਉ ॥
ਤੁਧ ਹੈ ਮੈਨੂ ਤਨ ਮਨ ਅਰਪਿਆ ਸਫਲਿਉ ਤੇਰੀ ਸੇਉ ॥੫॥
ਧੰਨਾ ਆਖੈ ਸੁਣਿ ਮੇਰਾ ਦਾਦਾ ਠਾਕੁਰੁ ਗਾਈ ਚਾਰੇ ॥
ਘਰ ਕੇ ਕੰਮ ਕਰਾ ਸਭਿ ਦਾਦਾ ਅਸਾ ਨਹੀ ਕਛੁ ਸਾਰੇ ॥
ਤੇਰੇ ਠਾਕੁਰੁ ਵਡੋ ਕੇ ਵਡੁ ਅਸਾ ਹੋਇ ਮੁਟਆਰੇ ॥੬॥
ਕਹੇ ਤ੍ਰਿਲੋਚਨ ਸੁਣਿ ਵੇ ਧੰਨੇਆ ਤੈ ਪਾਇ ਹਰਿ ਕਾ ਭੇਉ ॥
ਨਿਹਚਲੁ ਡੋਰੀ ਪ੍ਰਭ ਸਿਉ ਰਾਖੀ ਮਿਲੇਆ ਨਿਰੰਞਣੁ ਦੇਉ ॥
ਮੈਨੂ ਭੀ ਦਰਸਨੁ ਦੇਵਾਈ ਧੰਨੇਆ ਸਫਲੇਉ ਤੇਰੀ ਸੇਉ ॥
ਜੇ ਹਉ ਝੂਠਾ ਕਪਟੀ ਧੰਨੇਆ ਭੀ ਤੇਰਾ ਗੁਰ ਦੇਉ ॥

ਧੰਨਾ ਆਖੇ ਸੁਣਿ ਮੇਰਾ ਦਾਦਾ ਤੈਨੂੰ ਭੀ ਦਰਸ ਦੇਵਾਈ ॥
ਬ੍ਰਹਮਣ ਨੂ ਲੈ ਬਾਹਰਿ ਆਇ ਸਿਆਮੁ ਚਰਾਏ ਗਾਈ ॥
ਅਹੁ ਦੇਖੁ ਦਾਦਾ ਗੁਆਰੁ ਮੰਡਲੀ ਸਭੇ ਕੰਮ ਕਰਾਈ ॥
ਧੰਨੇ ਨੂ ਹਰਿ ਨਦਰੀ ਆਇਆ ਬ੍ਰਹਮਣ ਦਿਸਦਾ ਨਾਹੀ ॥੭॥
ਕਹੇ ਤ੍ਰਿਲੋਚਨ ਸੁਣਿ ਵੇ ਧੰਨੇਆ ਮੈਨੂ ਭੀ ਦਰਸ ਦੇਵਾਈ ॥
ਗੁਰੂ ਉਧਾਰੇ ਸਿਖਾਵਾਹੇ ਸਿਖੁ ਉਧਰੇ ਚਾਈ ॥
ਹਉ ਭੀ ਹਾ ਵਡਭਾਗੀ ਧੰਨੇਆ ਜੋੜੁ ਪੈਇਆ ਹੈ ਆਈ ॥
ਮੇਰੇ ਹੁਦਾ ਸੁਣਿ ਵੇ ਧੰਨੇਆ ਢਹਿ ਕੈ ਪੈਰੀ ਪਾਈ ॥੮॥
ਧੰਨਾ ਆਖੈ ਸੁਣਿ ਨਾਰਾਇਨੁ ਮੇਰੇ ਗੁਰ ਕੋ ਦਰਸਨੁ ਦੀਜੈ ॥
ਜੇ ਉਨਿ ਕਰਮ ਭਲੇ ਰੇ ਕੀਤੇ ਕ੍ਰਿਪਾ ਕਰਿ ਕੇ ਬੀਜੈ ॥੯॥
ਕਹੇ ਨਾਰਾਇਨੁ ਸੁਣਿ ਵੇ ਧੰਨੇਆ ਉਸੇ ਨਹਿ ਦਰਸਨ ਦੀਜੈ ॥
ਜਨਮਾ ਦਾ ਉਹੁ ਕਪਟੀ ਧੰਨੇਆ ਕਰਮ ਭਲੇਰੇ ਬੀਜੈ ॥
ਹਉ ਤਾ ਸਾਰੀ ਉਮਰ ਗਵਾਈ ਸੋ ਅਜੈ ਨਾ ਮੰਨੂਆ ਭੀਜੈ ॥
ਹਉ ਤਾ ਤੇਰੇ ਵਸ ਹਾ ਧੰਨੇਆ ਜੋ ਆਖੇ ਸੋ ਕੀਜੈ ॥੧੦॥
ਧਨਾ ਆਖੇ ਸੁਣੂ ਨਾਰਾਇਨੁ ਪ੍ਰਬਲ ਤੇਰੀ ਮਾਇਆ ॥
ਜਿਨ ਤੂ ਆਪਿ ਵਡੀਰੇਹਿ ਤਿਨਾ ਕਉਣਿ ਭੁਲਾਵੇ ਗਾਇਆ ॥
ਭਗਤਨਿ ਕਾ ਹਿਤਕਾਰੀ ਠਾਕੁਰ ਬੇਦ ਪੁਰਾਣੀ ਗਾਇਆ ॥੧੧॥
ਕਹੇ ਨਾਰਾਇਨੁ ਸੁਣਿ ਵੇ ਧੰਨੇਆ ਹਉ ਹਾ ਕ੍ਰਿਸਨ ਮੁਰਾਰੀ ॥
ਜੋ ਜਨ ਮੇਰੀ ਸੇਵਾ ਲਾਗੇ ਤੇ ਪ੍ਰਾਣੀ ਮੈ ਤਾਰੀ ॥
ਜਿਨੀ ਹੈ ਪ੍ਰਮੇਸੁਰ ਭਜਿਆ ਕਿਆ ਪੁਰਖਾ ਕਿਆ ਨਾਰੀ ॥
ਬ੍ਰਹਮਣ ਦੀ ਹੈਮਾਇਤ ਵਡੀ ਉਹੁ ਭੀ ਲੰਘਗੁ ਪਾਰੀ ॥੧੨॥
ਧੰਨੇ ਦਾ ਹਰਿ ਸਾਥੀ ਹੋਇਆ ਜੋ ਆਖੇ ਸੋ ਮੰਨੈ ॥
ਬਕੁਲੀਆ ਦੀ ਟਿੰਡ ਚਬਾਈ ਹੋਰੁ ਚੂਪਾਇ ਗੰਨੈ ॥
ਰੋਟੀ ਉਪਰ ਸਾਗੁ ਖੋਵਾਲਿਆ ਛਾਹ ਪੀਆਈ ਛੰਨੇ ॥
ਮੇਰੇ ਗੁਰ ਕੋ ਦਰਸਨ ਦੀਜੈ ਕੂਕਿ ਸੁਣਾਈ ਕੰਨੇ ॥੧੩॥
ਬ੍ਰਹਮਣ ਨੂ ਹਰਿ ਦਰਸਨੁ ਹੋਇਆ ਧੰਨੇ ਗੁਰੂ ਤਰਾਇਆ ॥
ਗੋਰਖਨਾਥ ਮਛੰਦ੍ਰ ਪਾਰ ਆ ਕਾਢਿ ਸੰਗਲਦੀਪ ਤੇ ਲੈ ਆਇਆ ॥
ਭਗਤਨਿ ਕਾ ਹਿਤਕਾਰੀ ਠਾਕੁਰੁ ਧਨੇ ਧਨ ਕਹਾਇਆ ॥੧੪/੯॥
ਤਬ ਗੋਸਟ ਨਾਮਦੇਵ ਕੀ ਭਈ ॥ ਤਬ ਨਾਮਦੇਵ ਗੋਬਿੰਦ ਕੀ ਉਸਿਤਤ ਕੀਤੀ ॥ ਤਬ ਨਾਮਦੇਵ ਕੋ ਨਾਲਿ ਲੀਤਾ ॥ ਤਬ ਸੰਤਾ ਕਾ ਸੰਗੁ ਇਕਠਾ

ਹੋਇਆ ॥ ਤਬ ਬਾਬੇ ਕਬੀਰ ਕੀ ਉਸਿਤਤ ਨਾਮਦੇਵ ਬਹੁਤੁ ਕਰੈ ॥ ਤਬ ਕਬੀਰ ਕੇ ਸਿਖਾ ਸੋ ਗੋਸਟ ਹੋਈ ॥ ਤਬ ਨਾਮਦੇਵ ਸਿਖ ਸੋ ਸਬਦੁ ਪੁਛਿਆ ॥ ਕਹਿਆ ਨਾਮਦੇਵ ਜੀ ਸੁਣੁ ॥ ਕੰਮਾਲਿ ਕਾ ਸਬਦੁ ਸੁਣੁ ਜੀ ॥

## (ਸ੍ਰੀ ਨਾਮਦੇਵ) ਰਾਗੁ ਆਸਾ

ਪੀਆ ਆਪਿਣਾ ਜਾਣਿ ਲੈ ਆਪਿ ਮਾਹੀ ॥
ਜੋਤਿ ਕੀ ਕੋਟਿ ਮੈ ਚੋਟ ਲਾਗਤ ਨਹੀ ॥
ਝਨਕ ਝੁਨਕਾਰੁ ਬ੍ਰਹਮੰਡ ਮਾਹੀ ॥
ਖੋਲ ਦੋਇ ਚਸਮ ਅਰੁ ਜਗਤੁ ਕਿਆ ਪਸਮਹਿ ॥
ਦੀਨ ਅਰੁ ਦੁਨੀ ਕੀ ਚਾਹਿ ਨਾਹਿ ॥
ਕਹੇ ਕਮਾਲੁ ਕਬੀਰ ਕਾ ਬਾਲਕਿ ॥
ਜੋਗਿ ਮੈ ਭੋਗੁ ਤ੍ਰਈਲੋਕ ਨਾਹਿ ॥੧੦॥

ਵਾਹਿ ਵਾਹਿ ਸਿਖ ਜੀ ॥ ਤੂ ਭਲੀ ਨਿਸ ਕੀਤੀ ॥ ਤਬ ਨਾਮਦੇਵ ਕਬੀਰ ਕੀ ਬਹੁਤੁ ਉਸਿਤਤ ਕੀਤੀ ॥ ਤਬ ਸੰਤ ਬਹੁਤੁ ਪ੍ਰਸਿਨ ਭੈਇ ॥ ਅਰੁ ਰਾਜੀ ਹੋਇ ॥ ਤਬ ਸਧਨੇ ਕੋ ਪਾਸਿ ਗੈਇ ॥ ਸਧਨਾ ਭਗਤੁ ਤੁਰਿਆ ॥ ਤਬ ਸਾਧ ਸੰਗਤਿ ਸਗਲ ਇਕਤ੍ਰ ਭਈ ॥ ਤਬ ਗੋਕਲ ਜਾਇ ਪ੍ਰਾਪਤ ਭੈਇ ॥ ਨਾਰਾਇਨ ਕੇ ਧਾਮ ਕੋ ॥ ਜਪੁ ॥ ਆਰਤੀ ॥ ਤਬ ਨਾਮਦੇ ਆਰਤੀ ਕਹੀ ॥

ਪੈਹਿਲੀ ਆਰਤੀ ਪੁਹਪ ਕੀ ਮਾਲਾ ॥
ਕਾਲੀ ਨਾਗੁਨ ਖਿਲੇਆਏ ਸ੍ਰੀ ਕ੍ਰਿਸਨ ਗੋਪਾਲਾ ॥
ਆਰਤੀ ਕੀਜੈ ਰਾਜਾ ਰਾਮਚੰਦ ਰੀਝੇ ॥ ਰਹਾਉ ॥
ਦੂਜੀ ਆਰਤੀ ਦੇਵਿਕੀ ਨੰਦਨ ॥
ਭਗਤ ਉਭਾਰਨਿ ਕੰਸਿ ਮੁਕੰਦਨ ॥
ਤੀਜੀ ਆਰਤੀ ਤਰੈਭਵਨ ਮੋਹਿ ॥
ਗਰੜ ਸਿੰਘਾਸਨਿ ਸ੍ਰੀ ਸਾਮ ਜੀ ਕੋ ਸੋਹਿ ॥
ਚੌਥੀ ਆਰਤੀ ਚੌਦਸ ਪੂਜਾ ॥
ਦੇਵ ਨਿਰੰਝਣ ਅਵਰੁ ਨਾ ਦੂਜਾ ॥
ਪੰਜਿਵੀ ਆਰਤੀ ਸ੍ਰੀ ਰਾਮ ਜੀ ਕੋ ਭਾਵੈ ॥
ਰਾਮ ਜੀ ਕੇ ਨਾਮ ਨਾਮਦੇਵ ਜੀ ਗਾਵੈ ॥੧੧॥

ਤਬ ਸੈਣਿ ਕਹੇਆ ਸਾਧੂ ਕੋਸਲਿ ਆਰਤੀ ਭੀ ਕਰੁ ॥

ਤਬ ਸੰਤ ਲਾਗੇ ਕਰਣੇ॥
ਦੇਖਿ ਰੂਪ ਸੀਆ ਰਘਬਰ ਕੋ ॥
ਛਬ ਨਹੀ ਜਾਤ ਬਿਖਾਨੀ ॥
ਆਰਤੀ ਕਰਤ ਕੋਸਲਿਆ ਰਾਣੀ ॥ ਰਹਾਉ ॥
ਕਨਕ ਥਾਲਿ ਗਜ ਮਾਣਕਿ ਮੋਤੀ ॥
ਧਰਉ ਜਾਤਿ ਬਿਖਾਨੀ ॥
ਆਰਤੀ ਕਰਤੀ ਕੋਸਲਿਆ ਰਾਣੀ ॥
ਜਨਕ ਕੀ ਲਾਜਾ ਰਾਖੀ ਪ੍ਰਸਿਰਾਮ ਹਿਤ ਮਾਨੀ ॥
ਆਰਤੀ ਕਰਤ ਕੋਸਲਿਆ ਰਾਣੀ ॥
ਜਨਕ ਰਾਇ ਜਗੁ ਪੂਰਨ ਕੀਤਾ ॥
ਧਨਖ ਤੋੜਿ ਸੀਆ ਆਨੀ ॥
ਦਸਰਥਿ ਸੀਤਾ ਅਭੈਪੁਰ ਵਾਸੀ ॥
ਉਚਰਤ ਜੈ ਜੈ ਬਾਨੀ ॥
ਤੁਲਸੀਦਾਸ ਪ੍ਰਭ ਅਵਸਰ ਜੋੜੀ ॥
ਭਗਤਿ ਅਭੈ ਪੁਰ ਦਾਨੀ ॥੧੨॥

ਆਰਤੀ ਕਰਕੈ ਨਾਰਾਇਨ ਕਾ ਧੇਆਨੁ ਲਾਗੇ ਧਾਰਿਨੇ ॥ ਤਬ ਸਰਬਤ ਸੰਗਤਿ ਗੋਕਲ ਕੀ ਆਰਤੀ ਕਰਨੇ ਆਈ ॥ ਤਬ ਗੋਸਟਿ ਸੰਤਾ ਕੀ ਗੋਕਲ ਮੈ ਹੋਈ ॥ ਤਬ ਸੰਤਾ ਚਾਰ ਮਾਸਿ ਕਟੇ ॥ ਅਰੁ ਸੰਤਾ ਮਿਲਾਪੁ ਕੀਆ॥ ਅਰੁ ਸੰਤਿ ਧਾਮਾ ਕਰਨ ॥ ਚਾਰ ਮਾਸ ਧਾਮਾ ਸੰਤਾ ਕਾ ਜੇਵਿਦੇ ਰਹਿ॥ ਅਰੁ ਬਿੰਦ੍ਰਾਬਨ ਪ੍ਰਸਿਆ ॥ ਅਰੁ ਜੋ ਕੋਈ ਤੀਰਥੁ ਬਿੰਦ੍ਰਾਬਨ ਮੈ ਹੈ ਸੀ॥ ਗੋਕਲ ਮੈ ਸੀ ਸਭੁ ਪ੍ਰਸੇ ॥ ਚਾਰ ਮਾਸਿ ਰਹੇ ਗੋਕਲ ਮੈ ॥ ਬਹੁਤੁ ਸੁਖ ਮੈ ਸੰਤਾ ਕਾ ਦੀਦਾਰੁ ਕੀਆ ॥ ਤਬ ਸੰਤ ਸੋ ਵਿਦਿਆ ਭੈਇ ॥ ਮਥਰਾ ਪਰਸੀ ਗੋਕਲ ਪ੍ਰਸੀ ॥ ਤਬ ਜਗਨਾਥਿ ਨੂ ਤੁਰੇ ॥ ਤਬ ਦਮੋਦਰ ਮਹੰਤ ਨੂ ਮਥਾ ਟੇਕਿਆ ॥ ਅਰੁ ਸੰਤ ਭੀ ਗੋਕਲ ਕੇ ਤੁਰੇ ਜਗਨਨਾਥਿ ਨੂ ॥ ਦਰਸਨ ਵਾਸਿਤੇ ॥ ਤਬ ਤੁਰਕਿ ਰਾਜਿ ਮੈ ਜਾਇ ਵੜੇ ॥ ਤੁਰਕੇ ਕਾ ਰਾਜੁ ਬੁਰਾ ਥਾ ॥ ਤੇ ਰਾਮ ਕਾ ਨਾਮੁ ਉਚੀ ਨਹੀ ਸੀ ਲੈਣਿ ਦੇਦਾ ॥ ਤਬ ਸੰਤ ਸਾਧਿ ਬਡੀਆ ਬਡੀਆ ਮਜਿਲਾ ਕਰਨਿ ॥ ਤੇ ਸੰਤ ਬਹੁਤੁ ਇਕਤ੍ਰ ਹੋਇ ਸਨ॥ ਤਬ ਇਕ ਤੁਰਕ ਕਹਿਣੇ ਲਾਗਾ ॥ ਵੋਇ ਸਾਧੁ ਇਤਿ ਰਾਹਿ ਨਾ ਜਾਵਹੁ॥ ਜਲੂਖਾ ਪਠਾਣੁ ਮਾਰ ਘਤੇਗਾ ॥ ਤਬ ਨਾਮਦੇ ਨੇ ਕਹੇਆ ਮੈ ਮਿਲਾਗਾ॥ ਤਬ ਨਾਮਦੇਉ ਜਾਇ ਮਿਲਿਆ ॥ ਤਬ ਨਾਮਦੇਉ ਉਦਾ ਵਾਕਬੁ ਥਾ ॥ ਤਬ ਨਾਮਦੇ ਨੂ ਕਹਿਆ ਸਾਡਾ ਇਨ ਦਾ ਬਾਦੂ ਹੈ ॥

ਨਾਮਦੇ ਤੂ ਜਾਹਿ ਤਬ ਨਾਮਦੇ ਕਹਾ ਹਮ ਤੋ ਇਨਾ ਕੇ ਨਾਲਿ ਹਾਹਾ॥ ਤਬ ਨਾਮਦੇਵ ਉਥੋ ਟੁਰੇ ॥ ਤਬ ਕਾਜੀ ਮਹਿਮੂਦ ਨੇ ਫਿਰਿ ਸਿਖਲਾਇਆ॥ ਤਬ ਨਾਮਦੇ ਨੂ ਮੋੜਿ ਲੇਆਇਆ ॥ ਤਬ ਸਾਧਿ ਸੰਗਤਿ ਸਭ ਮੁੜਿ ਆਈ॥ ਤਬ ਰਾਤਿ ਪਈ ਤਾ ਉਸਿ ਦੇ ਪੁਤ੍ਰ ਨੂ ਕਛੁ ਹੋਇ ਗੈਇਆ ॥ ਤਬ ਉਨਿ ਸਰਬਤ ਸੰਗਤਿ ਨੂ ਮਥਾ ਟੇਕੇਆ ॥ ਤੇ ਰਸੁਈ ਦੇ ਕੇ ਵਿਦਿਆ ਕੀਤੀ ॥ ਤਬ ਸੰਤ ਜਗਨਨਾਥਿ ਨੂ ਤੁਰੇ ॥ ਤਬ ਚੌਥਿ ਦਿਨ ਜਗਨਨਾਥਿ ਜਾਇ ਮਥਾ ਟੇਕਿਆ ॥ ਤਬ ਦਸਿ ਦਿਨ ਰਹੇ ਦਰਸਨ ਕੀਆ ॥ ਬਹੁਤੁ ਸੰਗਤਿ ਇਕਠੀ ਸੀ ॥ ਤਬ ਸਾਧਿ ਸੰਗਤਿ ਨੂ ਧਾਮਾ ਹੂਆ ਸਾਹੂਕਾਰ ਦਾ ਕੀਆ ॥ ਤਬ ਸੰਤਾ ਨੂ ਕਪੜੇ ਦੀਏ ਸਾਹੂਕਾਰ ਨੇ ॥ ਚਾਵਲ ਅਰੁ ਦਾਲ ਕਾ ਭੋਜਨੁ ਕੀਤਾ ॥ ਤਬ ਸੰਤ ਵਿਦਿਆ ਭੈਇ ਦਖਣ ਕੋ ॥ ਬੀਠਲੇ ਕੇ ਦਰਸਨ ਕੋ ॥ ਤਬ ਸਾਧਿ ਬਹੁਤੁ ਘਰ ਨੂ ਤੁਰ ਪੈਇ ॥ ਸਾਧਾ ਕੇ ਮੁੜੇ ॥ ਤਬ ਧਨਾ ਤ੍ਰਿਲੋਚਨ ਨਾਮਦੇਉ ਸੈਣੁ ਸਧਨਾ ਬੀਠਲੇ ਕੇ ਦਰਸਨ ਨੂ ਗਇ॥ ਤਬ ਬੀਠਲੇ ਠਾਕੁਰੁ ਕਾ ਦਰਸਨੁ ਕੀਆ ॥ ਤਬ ਇਕੁ ਮਾਸਿ ਅਜਪਾ ਜਾਪੁ ਕੀਆ ॥ ਪਾਰਬ੍ਰਹਮ ਕਾ ਜਾਪੁ ਕੀਆ ॥ ਅਜਪਾ ਪਾਰਬ੍ਰਹਮ ਅਬਨਾਸੀ॥ ਇਹੁ ਪਾਠੁ ਬੀਠੁਲੇ ਕਾ ਕਰੇਆ ॥ ਤਬ ਉਥੋ ਵਿਦਿਆ ਭੈਇ॥ ਤਬ ਸਿਖੀ ਬਹੁਤੁ ਹੋਣੇ ਲਾਗੀ ॥ ਦਖਣ ਬਹੁਤੁ ਹੋਈ ॥ ਅਰੁ ਭਗਤ ਕੀ ਸੇਵਾ ਮੈ ਲੋਕਿ ਲਾਗੇ ਕਰਣੇ ॥ ਅਰੁ ਤੁਰਨਿ ਨਾ ਦੇਵਨ ਕਹੇਨ ਜੀ ਬ੍ਰਸਾਤਿ ਕਟੂ ॥ ਤਬ ਸੈਣਿ ਕਹੇਆ ਭਾਈ ਕਾਸੀ ਕੋ ਚਲੁ ਚਲੀਏ ॥ ਤਬ ਸੰਤ ਸਵੇਰੇ ਤੁਰ ਪੈਇ ॥ ਤਬ ਨਾਲਿ ਇਕੁ ਸੰਤੁ ਸੈਣਿ ਕਾ ਤੁਰੇਆ ॥ ਤੇ ਨਾਉ ਉਸ ਕਾ ਊਧੋ ਸਾ ॥ ਤੇ ਕਾਸੀ ਕੇ ਦਰਸ ਨੂ ਤੁਰਿਆ ਤਈਯਾਰੁ ਹੋਇ ਪੈਆ ॥ ਤੇ ਸੈਣੇ ਕਹੇਆ ਭਾਈ ਊਧੋ ਘਰ ਵਾਲੇ ਆਵਣੁਗੇ ਤਾ ਕੰਮੁ ਵਿਚਿਲੀਗਾ ॥ ਤਾ ਊਧੋ ਕਹੇਆ ਕਿਵੈ ਸਉਰੇਭੀ ॥ ਤਬ ਸੈਣਿ ਕਹਾ ਜਹਿ ਸਭੇ ਤੇਰੇ ਕਾਰਜ ਸੌਰੇ ਗੁਰੂ ਸਵਾਰੇ ॥ ਤਬ ਊਧੋ ਸੈਣਿ ਕਾ ਕਹਿਆ ਮੰਨ ਲੀਤਾ ॥ ਸਾਧਿ ਤੁਰੇ ਕਾਸੀ ਕੋ ॥ ਤਬ ਸ੍ਰੀਨਗਰ ਸੈਹਿਰਿ ਆਇ ਉਤਿਰੇ॥ ਰਾਜਾ ਭੀਖਣ ਉਸਿ ਸੈਹਿਰਿ ਕਾ ਥਾ ॥

## ਸਾਖੀ ਸ੍ਰੀ ਨਗਰ ਸੈਹਿਰ ਕੀ

ਤਬ ਰਾਜਾ ਭੀਖਣ ਕਹੇਆ ॥ ਇਨਾ ਸੰਤਾ ਕੋ ਧਾਮਾ ਕਰੁ ॥ ਤਬ ਰਾਜਾ ਭੀਕਣ ਚੌਪਿਦਾਰੁ ਭੇਜਿਆ ॥ ਤਬ ਚੌਪਿਦਾਰ ਨੇ ਕਹਾ ਸੰਤ ਜੀ ਰਾਜਾ ਧਾਮਾ ਕਹੇਦਾ ਹੈ ॥ ਤਬ ਸੰਤਾ ਮੰਨ ਲੀਤਾ ਭਲਾ ਭਾਈ ਜਾਹੁ ॥ ਤਬ ਭੀਖਣ ਨੂੰ ਚੌਪਿਦਾਰ ਜਾਇ ਕਹੇਆ ॥ ਜੀ ਸੰਤਾ ਧਾਮਾ ਮੰਨ ਲੀਤਾ ਹੈ॥ ਤਬ ਭੀਖਣ ਲੋਚੀ ਕਚੌਰੀ ਕੜਾਹੋ ਕੀਆ ॥ ਤਬ ਸੰਤਾ ਕੀ ਬਡੀ ਟੈਹਲਿ

ਕਰੀ ਭੀਖਣ ਨੇ ॥ ਤਬ ਏਕ ਮਾਸੁ ਸੰਤਾ ਨੂ ਰਖਿਆ ॥ ਤਬ ਸੈਣਿ ਕਹੇਆ ਭਾਈ ਸਧਨੇ ਥੁ ਬਚਨੁ ਸੋਣੀਐ ਕੋਈ ॥ ਤਬ ਸਭਨਾ ਸੰਤਾ ਕਹਿਆ ਜੀ ਸਧਨਾ ਬਚਨੁ ਕਹੀਐ ਕੋਈ ॥ ਸਧਨੇ ਕਹਿਆ ਸੁਣੁ ਜੀ ॥

## (ਸ੍ਰੀ ਸਧਨਾ) ਰਾਗੁ ਸੋਰਠ

ਮੇਰੀ ਜਾਤਿ ਨਾ ਜਾਨੀ, ਪਾਤਿ ਨ ਜਾਨੀ, ਸਧਨਾ ਜਾਤ ਕਸਾਈ ॥ ਰਹਾਉ ॥
ਜਹਿਰਿ ਪੇਆਲਾ, ਰਾਣੇ ਭੇਜਿਆ, ਪੀਆ ਮੀਰਾ ਬਾਈ ॥
ਭੀਲਣੀ ਕੇ ਬੇਰਿ ਖਾਇ, ਸੁਦਾਮੇ ਤੇ ਤੰਦਿਲਿ, ਕਬੀਰ ਕੇ ਬੈਲਿ ਲਦਾਈ ॥
ਜਲਜੋਧਿਨ ਕਾ ਮੇਵਾ ਤਿਆਗਿਆ, ਸਾਗੁ ਬਿਦਰ ਕਾ ਖਾਈ ॥
ਧਨੇ ਦਾਤੈ, ਖੇਤੁ ਜਮਾਇਆ, ਨਾਮੇ ਸੌਂ ਬਣਿਆਈ ॥
ਅਪਣੇ ਜਨੁ ਪਰ, ਕ੍ਰਿਪਾ ਕੀਨੀ, ਤਾਰੇਉ ਸਧਨਾ ਕਸਾਈ ॥੧੩॥

ਤਬ ਰਾਜਾ ਹਥਿ ਜੋੜਿ ਕਰ ਕਹੇਣੇ ਲਾਗਾ ਸੁਣੁ ਸੈਣਿ ਜੀ ਭੀਖਣੁ ਕਹੇ ॥ ਜੀਕਰੁ ਰਾਜਾ ਜੈਦੇਵੁ ਸਿਖਿਆ ਲੀਨੀ ਹੈ ਤੈਸੇ ਹੀ ਮੈਨੂ ਸਿਖਾ ਦੀਜੈ ॥ ਤਬ ਸੈਣਿ ਕਹਾ ਰਾਜਾ ਭੀਖਣ ਸਿਖੀ ਕਾ ਕਰਮ ਔਖਾ ਹੈ ॥ ਜੇ ਕਰ ਕਰਮੁ ਕਰਣਾ ਹੋਵੈ ਤਾ ਹੋਵਹੁ ॥ ਜੀ ਸਤਿ ਬਚਨ ਤੁਸਾਡੇ ਮੰਨੇ ਜੋ ਕਹੁਗੇ ਸੋ ਕਰਸਾ ॥ ਤਬ ਰਾਜਾ ਸਿਖੁ ਹੂਆ ॥ ਅਰੁ ਨਗਰੁ ਭੀ ਸਿਖੁ ਹੂਆ ॥ ਤਬ ਸੰਗਤਿ ਕਾ ਡੇਰਾ ਊਹਾ ਹੋਇਆ ॥ ਤਬ ਜਗਾ ਭਗਤਿ ਕੀ ਉਥੇ ਬਣੀ ॥

## ਸਾਖੀ ਕਾਸੀ ਕੀ

ਤਬ ਸੰਤ ਕਾਸੀ ਮੋ ਆਇ ॥ ਆਇ ਕਰ ਕਹਾ ਭਾਈ ਏਥੇ ਅਸਥਾਨ ਬਣਾਇਐ ॥ ਤਬ ਅਸਥਾਨਿ ਕੀ ਜਗਾ ਮਲੀ ਰਾਮਾਨੰਦ ਕੇ ਡੇਰੇ ਨਾਲਿ ॥ ਤਬ ਅਸਥਾਨਿ ਲਾਗੇ ਬਣਵਾਏ ਆਪੁ ਅਪਿਣੇ ॥ ਤਬ ਸੈਣਿ ਕੀ ਬੈਠਿਕ ਬਣੀ ॥ ਤਬ ਸਧਨੇ ਭੀ ਬੈਠਿਕ ਬਣਾਈ ॥ ਤਬ ਸਧਨੇ ਕੀ ਭੀ ਬੈਠਿਕ ਬਣੀ ॥ ਤਬ ਤ੍ਰਿਲੋਚਨ ਕੀ ਭੀ ਬੈਠਿਕ ਬਣੀ ॥ ਤਬ ਰਵਿਦਾਸ ਆਇ ॥ ਉਸਿ ਕੀ ਭੀ ਬੈਠਿਕ ਬਣੀ ॥ ਨਾਮਦੇ ਕੀ ਭੀ ਬੈਠਿਕ ਬਣੀ ॥ ਸੂਰਦਾਸ ਕੀ ਭੀ ਬੈਠਿਕ ਬਣੀ ॥ ਅਰੁ ਹੋਰੁ ਭਗਤਾ ਕੀਆ ਭੀ ਬੈਠਿਕਾ ਬਣੀਆ ਹੋਈਆ ਸਨ ॥ ਤਬ ਭਗਤਿ ਬੈਠ ਕਰ ਲਾਗੇ ਤਪ ਕਰਨੇ ॥ ਤਬ ਰਾਮਾਨੰਦ ਕੇ ਦੁਆਰੇ ਤਪੁ ਕੀਆ ॥ ਪ੍ਰੇਮਿ ਕਰ ਕਰ ਕੇ ਭਗਤਿ ਕਰੀ ॥ ਤਬ ਬਾਰਾ ਬਰਸਿ ਤਪੁ ਭਗਤਾ ਕੀਆ ॥ ਤਬ ਭਗਤਿ ਪ੍ਰੇਮਿ ਸੋ ਕਰੀ ॥ ਰਾਮ ਰਾਮ ਕ੍ਰਿਸਨ ਕਾ ਜਾਪੁ ਕੀਆ ॥ ਤਬ ਭਗਤਿ ਪੂਰੀ ਕਰੀ ਰਾਮ **ਕੀ** ॥ ਤਬ ਰਵਿਦਾਸ ਕੀ ਗੋਸਟ ਭਈ ॥ ਤਬ ਰਵਿਦਾਸ ਜੀ ਸਾਨੂ ਕੋਈ ਬਚਨੁ ਦਸਣਾ

ਜੀ ॥ ਰਵਿਦਾਸ ਕਹਾ ਸੈਣਿ ਜੀ ਜੋ ਕੁਸੁ ਕਹੋ ਸੋ ਦਸਾ ॥ ਤਬ ਸੈਣਿ ਕਹਾ ਜੀ ਕੋਈ ਸਬਦੁ ਕਹੁ ॥ ਤਬ ਰਵਿਦਾਸ ਉਚਾਰੁ ਕੀਤਾ ॥

## (ਸ੍ਰੀ ਰਵਿਦਾਸ) ਰਾਗੁ ਸੋਰਠ

ਪ੍ਰਾਨੀ ਕਿਆ ਮੇਰਾ ਕਿਆ ਤੇਰਾ, ਜੈਸੇ ਤਰਵਰ ਪੰਖਿ ਬਸੇਰਾ ॥ ਰਹਾਉ ॥
ਰਾਖੁ ਕੰਧਿ ਉਸਾਰੋ ਨੀਹਾ, ਸਾਢੇ ਤਰੈਹ ਹਾਥਿ ਤੇਰੀ ਸੀਆ ॥
ਊਚੇ ਮੰਦਰ ਸੁੰਦਰ ਨਾਰੀ, ਰਾਮ ਨਾਮ ਬਿਨੁ ਬਾਜੀ ਹਾਰੀ ॥
ਜਾਤਿ ਕਮੀਨੀ ਪਾਤਿ ਕਮੀਨੀ, ਹੋਛਾ ਜਨਮੁ ਹਮਾਰਾ ॥
ਤੁਧਿ ਸਰਨਾਈ ਰਾਜਾ ਰਾਮਚੰਦ੍ਰ, ਕਹੇ ਰਵਿਦਾਸ ਚਮਾਰਾ ॥੧੪॥

ਤਬ ਰਵਿਦਾਸ ਭੀ ਤਪੁ ਧਾਰਿਆ ॥ ਅਰੁ ਠਾਕੁਰੁ ਪੂਜਾ ਭੀ ਕਰੈ ॥ ਤਬ ਸੈਣਿ ਨਈ ਨੂ ਯਾਦਿ ਕੀਤਾ ॥ ਤਬ ਸੈਣਿ ਕਹਾ ਭਾਈ ਧਨਾ ਜੀ ਸਾਨੂ ਨਈ ਕਿਵੈ ਮਿਲੈ ॥ ਤਬ ਧਨੇ ਕਹਿਆ ਸੈਣਿ ਜੀ ਮਿਲਿਗਾ ਅਗਲੇ ਮਹੀਨੇ ਆਵੈਗਾ ॥ ਤਬ ਰਵਿਦਾਸ ਆਇ ਬੈਠਾ ॥ ਤਬ ਗਿਆਨੁ ਗੋਸਟਿ ਹੋਵਿਨ ਲਾਗੀ ਕਥਾ ॥ ਤਬ ਸਭ ਭਗਤ ਆਇ ਕਰ ਬੈਠੇ ॥ ਤਬ ਕਥਾ ਮੋ ਪ੍ਰਸੰਗੁ ਸੇਵਾ ਦਾ ਤੁਰਿਆ ॥ ਤਬ ਸਿਵ ਨੇ ਪਾਰਬਤੀ ਸੋ ਕਹਾ ਸੀ॥ ਜੋ ਕਾਸੀ ਮੋ ਪ੍ਰਾਨਿ ਦੇਵੇਗਾ ਸੋ ਬੈਕੁੰਠਿ ਧਾਮ ਜਾਵੈਗਾ ॥ ਭਗਤਿ ਨਾ ਕਰੇਗਾ ਤਾ ਕੀਕੂੰ ਜਾਵੈਗਾ॥ ਸੁਣੁ ਪਾਰਬਤੀ ਮਰਤੰਜਾ ਜਪੈ ਕਾਸੀ ਬਸੈ ਸੋ ਮੈਨੂ ਮਿਲੈ॥ ਅਰੁ ਐਵੇ ਪ੍ਰਾਣ ਛਡੇਗਾ ਭਜਨੁ ਨਾ ਕਰੇਗਾ ॥ ਜੋ ਕੋਈ ਇਥੇ ਮਰੇਗਾ ਓਸਿ ਦੇ ਮੈ ਕਨਿ ਵਿਚਿ ਕਹਾਗਾ ॥ ਰਾਮ ਰਾਮ ਕ੍ਰਿਸਨ ਕ੍ਰਿਸਨ ਕ੍ਰਿਸਨ ਕਹੋ ਹਰੇ ਹਰੇ ॥ ਅਰੁ ਮੇਰਾ ਬਚਨੁ ਸੁਣਿ ਕੈ ਬੈਕੁੰਠਿ ਕੋ ਜਾਇਗਾ ॥ ਤਬ ਪਾਰਬਤੀ ਕਹਿਆ ਜੀ ਰਾਮ ਕਾ ਕ੍ਰਿਸਨ ਕਾ ਨਾਮੁ ਐਸੇ ਹੈ ॥ ਜੋਈ ਸਿਮਿਰਨੁ ਕਰਦੇ ਹੈਨਿ ਜਾਤਿ ਪਾਤਿ ਉਨਾ ਦੀ ਪੁਛੀ ਨਹੀ॥ ਅਰੁ ਰਾਮਸੋ ਜਾਇ ਮਿਲਿਦੈ ਹੈਨਿ ॥ ਤਬ ਸਿਵ ਕਹਾ ਪਾਰਬਤੀ ਉਹੁ ਰਾਮ ਕੇ ਨਾਮ ਨਾਲਿ ਇਕੁ ਰੂਪ ਹੋਇ ਜਾਦੇ ਹੈਨਿ ॥ ਤੇ ਰਾਮ ਉਹਨਾ ਨੂ ਮਿਲਾਇ ਲੈਦਾ ਹੈ॥ ਤਬ ਕਥਾ ਕਾ ਪ੍ਰਸੰਗ ਹੋਇ ਚੁਕਾ ॥ ਤਬ ਭਗਤਿ ਆਪੁ ਆਪਿਣਿਆ ਅਸਿਥਾਨਾ ਨੂ ਗਇ ॥

# ਸ੍ਰੀ ਸੈਣਿ ਕਾ ਦੇਹਾਂਤ

ਤਬ ਸੈਣਿ ਭੀ ਗੈਆ ॥ ਤਬ ਸੈਣੁ ਕਹਾ ਭਾਈ ਕਿਵੈ ਨਈ ਭੀ ਆਵੈ॥ ਤਬ ਮਹੀਨਾ ਪੰਦ੍ਰਾ ਦਿਨ ਗੈਆ ਸੀ ਨਈ ਜਾਇ ਪ੍ਰਾਪਤਿ ਭੈਇਆ ॥ ਤਬ ਧਨੇ ਤ੍ਰਿਲੋਚਨ ਕਹਾ॥ ਸੈਣਿ ਜੀ ਨਈ ਆਇਆ ਹੈ ॥ ਸੈਣਿ ਕਹੇਆ ਜੀ ਆਇਆ ਹੈ ॥ ਤਬ ਸਧਨਾ ਤ੍ਰਿਲੋਚਨ ਧਨਾ ਨਾਮਦੇਵ ਸੂਰਦਾਸ ਜਾਇ ਮਿਲੇ ॥ ਤਬ ਸੈਣਿ ਕਹਾ ਜੀ ਧਨਾ ਜੀ ਅਸੀ ਨਈ ਨੂ ਇਸ ਵਾਸਿਤੇ ਯਾਦ ਕਰਦੇ ਸਾ ॥ ਮਾਘੀ ਨੂ ਸਾਹਿਬ ਕਾ ਹੁਕਮ ਮੰਨਿਣਾ ਹੈ॥ ਸੈਣਿ ਜੀ ਮਾਘਿ ਦੀ ਕਿਤਨੀ ਨੂ ॥ ਤਬ ਸੈਣਿ ਕਹਾ ਜੀ ਇਕਾਦਿਸੀ ਪਹਿਲੇ ਪਖਿ ਕੀ ॥ ਤਬ ਧਨੇ ਕਹਾ ਸੈਣਿ ਜੀ ਮੈ ਭੀ ਚਲਣਾ ਹੈ ਪਰੁ ਅਗਿਲੇ ਵਰੈ ॥ ਤਬ ਸੈਣਿ ਕਹਾ ਹੁਣ ਸਾਥੁ ਕਰੁ ॥ ਤਬ ਧਨੇ ਕਹਾ ਜੀ ਕੀਕੂ ਕਰੀਐ ਹੁਕਮ ਤੋ ਬਾਹਿਰੇ ॥ ਹੁਕਮ ਆਵੇਗਾ ਤਾ ਚਲਸਾ॥ ਤਬ ਦੋਇ ਮਹੀਨੇ ਗੁਜਰੇ ਤਾ ਮਾਘੀ ਆਈ ॥ ਤਾ ਸੈਣਿ ਕਾ ਤਈਆਰਾ ਭੈਇਆ॥ ਤਾ ਸੈਣਿ ਕਹਾ ਨਈ ਸਾਨੂ ਹੁਕਮੁ ਆਇਆ ਹੈ ॥ ਅਸਾ ਚਲਿਣਾ ਹੈ॥ ਤਬ ਨਈ ਕਹਾ ਜੀ ਸਾਨੂ ਕੁਛੁ ਕਹੁ ॥ ਤਬ ਸੈਣਿ ਕਹਾ ਨਈ ਬੈਠਿਕੇ ਸੋ ਰਹੁਗੇ ਕੇ ਜਾਹੁਗੇ ਪਿਸਹਿ ॥ ਤਬ ਨਈ ਨੇ ਕਹਾ ਜੋ ਕੋਸੁ ਕਹੁ ਸੋ ਕਰਾਗੇ ॥ ਤਬ ਸੈਣਿ ਕਹਾ ਈਹਾ ਹੀ ਰਹੁ ਉਥੇ ਕਿਆ ਕਰਨਾ ਹੈ ॥ ਤਬ ਨਈ ਨੇ ਕਹਾ ਜੀ ਤੁਮ ਤੋ ਸਾਧਿ ਹੋਹ ਹਮ ਦੁਨੀਆਦਾਰ ਹੈ ॥ ਤਬ ਸੈਣਿ ਕਹੇਆ ਭਗਤਿ ਕਰੁ ਰਾਮ ਕਾ ਭਜਨੁ ਕਰੋ ਬੈਠਿ ਕੈ॥ ਤਬ ਨਈ ਕਹੇਆ ਜੀ ਤੁਮ ਨਾਮ ਕੇ ਪੇਰੇ ਹੋ ॥ ਤੁਮ ਕੋ ਰਾਮ ਕਾ ਦਰਸਨੁ ਹੋਆ ਹੈ ॥ ਹਮ ਤੋ ਟੈਹਿਲਿ ਕਰਨਹਾਰੇ ਹਾ ॥ ਟੈਹਿਲਿ ਕਰਾਗੇ ਤਾ ਰੋਜੀ ਜੁੜੇਗੀ ॥ ਤਬ ਸੈਣਿ ਕਹਾ ਈਹਾ ਬਹੁਤੁ ਕੁਸ ਹੈ ॥ ਨਈ ਈਹਾ ਹੀ ਰਹੁ॥ ਇਕਾਦਸੀ ਕਾ ਦਿਨੁ ਆਇ ਮਿਲਿਆ ॥ ਤਬ ਧਨਹ ਤ੍ਰਿਲੋਚਨ ਨਾਮਦੇਵ ਸਧਨਾ ਸੂਰਦਾਸ ਰਵਿਦਾਸ ॥ ਤਬ ਸੰਗਤਿ ਸਭ ਇਕਤ੍ਰਿ ਭਈ॥ ਕਾਸੀ ਕੇ ਲੋਕ ਦਰਸਨ ਕੋ ਆਇ ॥ ਤਬ ਇਕ ਦਿਨ ਅਗੁ ਸਭ ਦਰਸਨ ਕਰ ਗਏ ॥ ਬੈਠਿਕ ਨਈ ਕੁ ਕਹਾ ਅਰੁ ਨਈਆਣਾ ਭੀ ਕਹਾ ॥ ਤਬ

ਭਗਤਾ ਕੀ ਸੌਂਪਣਾ ਭਈ ॥ ਤਬ ਸੈਣਿ ਕੀ ਜੋਤੀ ਜੋਤਿ ਰਲਿ ਗਈ॥ ਤਬ ਨਈ ਕਰਮਾ ਧਰਮਾ ਕੋ ਤੁਰਿਆ ॥ ਗੇਆ ਜਾਇ ਕਰਵਾਈ ॥ ਉਜਿਲੇ ਕਰਮ ਕਰੈ ॥ ਤਬ ਨਈ ਕਾਸੀ ਆਇਆ ॥ ਤਬ ਸੰਗਤਿ ਜੋ ਕਹੇਆ ਜੀ ਮਹੋਛਾ ਕਰੋ ॥ ਤਬ ਨਈ ਮਹੋਛਾ ਕਰਨੇ ਕਾ ਅਰੰਭੀਆ ॥ ਅਰੁ ਜਗੁ ਕਰੁ ਕਾਸੀ ਮੋ ॥ ਅਰੁ ਜੋ ਸੰਗਤਿ ਕਹੇਆ ਸੋ ਕੀਆ॥ ਤਬ ਸਧਨਾ ਤ੍ਰਿਲੋਚਨ ਨਾਮਦੇਵ ਧੰਨਾ ਸੂਰਦਾਸ ਰਵਿਦਾਸ ਜੋ ਰਾਮਾਨੰਦ ਦੇ ਸਿਖ ਸੋ ਸਭ ਇਕਤ੍ਰ ਆਇ ਭਏ ॥ ਤਬ ਨਈ ਕੋ ਤਿਲਕੁ ਦੀਆ ॥ ਸੈਣਿ ਭਗਤਿ ਕੀ ਤਬ ਸੇਲੀ ਦੀਨੀ ॥ ਗੁਰਮੰਤ੍ਰ ਦੀਨਾ ॥ ਗੁਰਮਾਤ੍ਰਾ ਦੀਨੀ ॥ ਅਰੁ ਗੁਰਪ੍ਰਨਾਲੀ ਦੀਨੀ॥ ਗਾਤ੍ਰੀ ਜਪੁ ਸੈਣਿ ਕਾ ਆਰਤੀ ਦੀਨੀ ॥ ਜੋ ਗੁਰਮੰਤ੍ਰ ਕੰਠੀ ਮਾਲਾ ਤਿਲਿਕੋ ਸਭੁ ਦਸੇਆ ॥ ਕੀਰਤਨ ਹੋਵਨੇ ਲਾਗਾ ॥ ਤਬ ਸੂਰਦਾਸ ਸਬਦੁ ਉਚਾਰੁ ਕੀਤਾ ॥

## (ਸ੍ਰੀ ਸੂਰਦਾਸ) ਰਾਗੁ ਆਸਾ

ਤੁਹਿ ਵਿਸਰੇ ਮੈ ਮਰਸਾ ਸਾਈ ॥
ਬਿਨਾ ਗੁਰਦੀਪਕ ਚਾਦਨ ਨਾਹੀ ॥ ਰਹਾਉ ॥
ਤੁਧ ਬਿਨ ਧੇਨ ਚਰੈਦੀ ਨਾਹੀ ॥
ਜਮਨ ਕਨਾਰੇ ਛੋਰ ਪਾਈ ॥
ਸੁੰਦ੍ਰ ਠਾਕੁਰ ਰੂਪ ਦੇਖਾਈ ॥
ਹਉ ਵਾਰੀ ਘੋਲੀ ਮੇਲ ਮਿਲਾਈ ॥
ਸੂਰਦਾਸ ਪ੍ਰਭ ਤੁਮਿਰੇ ਦਰਸ ਕੋ ॥
ਬਾਰਬਾਰ ਮੁਹਿ ਵਿਸਰ ਨਾਹੀ ॥੧੫॥

## ਸਲੋਕ

ਰਾਮ ਕੇ ਆਗੇ ਨਾਮਾ ਨਾਚੇ ਸਹਸ ਕਬੀਰ ਬਜਾਵੈ ਤੂਰਾ ॥
ਵਡੇ ਸੁਘੜ ਰਵਿਦਾਸ ਰਬਾਬੀ ਧੰਨਾ ਉਪੰਗੀ ॥
ਪਦੁ ਗਾਵੈ ਪ੍ਰਮਾਨੰਦ ਸੂਰ ॥
ਤਬ ਸੈਣਾ ਦੀਪਕ ਲਏ ਹਜੂਰ ॥੧੬॥
ਤਬ ਨਈ ਓਥੇ ਰਹਿਉ ਬਰਸੁ ॥ ਤਬ ਫੇਰਿ ਮੁੜਿ ਆਇਆ ॥
ਅਰੁ ਬੈਠਿਕ ਸੰਗਤਿ ਨੂ ਦੇ ਆਇਆਸ ॥ ਤਬ ਬੈਠਾਲਿ ਸੰਤਾ ਕੋ ਫਿਰ ਆਇਆ ॥ ਸਾਧ ਸੰਗਤਿ ਊਹਾ ਰਹਿ ॥ ਤਬ ਫਿਰ ਸੰਤਾ ਸਦਿਆ ਭੇਟਿ

ਕਾਰ ਲੈਣਿ ਵਾਸਤੇ ॥ ਫੇਰ ਗੈਆ ਰਾਜਾ ਜੈਦੇਵ ਪਾਸਿ ॥ ਤਬ ਰਾਜਾ ਜੈਦੇਵ ਬਹੁਤੁ ਭਾਉ ਕੀਤਾ ॥ ਤਬ ਰਾਜਾ ਨੇ ਦਸਵਾ ਹਿਸਾ ਦੋ ਹਜਾਰ ਰੋਕ ਦੇਣਾ ਥਾ ॥ ਸੋ ਨਈ ਕੋ ਦਿਤਾ ਹੁੰਡੀਆ ਕਰਵਾਇ ਦਿਤੀਆ॥ ਤਬ ਰਾਜਾ ਜੈਦੇਵ ਨੇ ਸੈਣਿ ਕੀ ਬਾਤਾ ਪੁਛੀਆ ॥ ਤਬ ਨਈ ਦਸੀਆ॥ ਸਬਦ ਭੀ ਦਸੇ ਨਈ ਨੇ ॥ ਅਰੁ ਤਬ ਰਾਜਾ ਬਹੁਤੁ ਪ੍ਰਸਿਨਿ ਭੈਆ ਜੈਦੇਵ॥ ਤਬ ਰਾਜੇ ਨੇ ਕਹਾ ਨਈ ਤੂ ਈਹਾ ਹੀ ਰਹੁ ॥ ਤਬ ਇਕੁ ਬਰਸੁ ਨਈ ਉਥੇ ਰਹਾ ॥ ਤਬ ਜੋ ਸਿਖੀ ਸੀ ਸਭੁ ਨਈ ਪਾਸ ਆਈ ॥ ਤਬ ਨਈ ਕਾ ਦ੍ਰਸਨ ਸਿਖਾ ਜੈਪਾਲੁ ਰਾਜਾ ਕਾ ਦਰਸਨ ਕਰਾਇਆ ॥ ਕਾਸੀ ਮੁ ਰਹਿਆ ਇਕੁ ਬਰਸੁ ॥ ਫਿਰ ਨਈ ਦੇਸਿ ਆਇਆ ॥ ਤਬ ਕੌਲੂ ਬਾਮਣ ਰਾਜਾ ਸੌ ਕਹਾ ਜੀ ਰਾਜਾ ਅਬ ਕੌਣੁ ਸਿਖੀ ਉਗਿਰਾਹੇਗਾ ॥ ਭਾਈ ਸੈਣਿ ਕਾ ਪੁਤੋ ਨਈ ਲੈਗਾ ॥ ਤਬ ਲਾਗਾ ਸਬਦ ਲਿਖਣੈ ਕੌਲੂ ਬਾਮਣੁ॥ ਤਬ ਰਾਜਾ ਸੋ ਕਹਾ ਸੈਣਿ ਕੈ ਸਬਦ ਲਿਖਿ ਲੈ ਨਈ ਥੁ ॥ ਜੀ ਲਿਖਿ ਲੈਨਿ ਹਾਹਾ ॥ ਤਬ ਪੰਦਰਾ ਹਜ਼ਾਰ ਸਬਦੁ ਸਲੋਕੁ ਲਿਖਿ ਲੀਤਾ ॥

ਜੋ ਇਹ ਕਥਾ ਸੁਨੇ ਅਰੁ ਗਾਵੇ ॥
ਹਰਿ ਸੈਣਿ ਕਾ ਧੇਆਨੁ ਲਗਾਵੇ ॥
ਸਚਿ ਨਾਮੁ ਗੋਬਿੰਦੇ ਪਾਵੇ ॥
ਮੁਕਤ ਪੰਥੁ ਹਰਿ ਸੈਣੁ ਮਿਲਾਵੇ ॥
ਰਾਮ ਨਾਮ ਹਰਿ ਨਈ ਪਾਵੈ ॥
ਗੁਰ ਸੈਣੇ ਕਾ ਧੇਆਨੁ ਲਗਾਵੇ ॥
ਮੁਕਤਿ ਪੰਥੁ ਹਰਿ ਜੀ ਕੋ ਪਾਵੇ ॥
ਕਥਾ ਸੋ ਸੈਣੇ ਭਗਤਿ ਕੀ ਪੂਰਨ ਹਰਿ ਭਗਵਾਨ ॥
ਜਨਮ ਕਥਾ ਹਰਿ ਸੈਣਿ ਕੀ ਸੰਤ ਸੁਨੁ ਦੇ ਕਾਨ ॥
ਸੰਮਤ ਚੌਦਾ ਸੈਇ ਨਭਵਾ ਜੋਤੀ ਜੋਤਿ ਰਲੀ ਪੂਰਨ ਹੋਵੇ ਕਾਮ ॥
ਰਾਮ ਨਾਮ ਗੁਰ ਪਾਈਐ ਹਰਿ ਸੈਣਾ ਭਜੁ ਨਾਮ ॥
ਧੰਨਾ ਤੇ ਰਵਿਦਾਸ ਜੀ ਤ੍ਰਿਲੋਚਨ ਸਧਨਾ ਜਾਨੁ ॥
ਨਾਮਦੇਉ ਅਰੁ ਸੂਰਦਾਸ ਕੀਰਤਨ ਕੀਤਾ ਜਾਮਨੀ ਚਾਰੇ ਜਾਮ ॥
ਹਰਿ ਨਾਈ ਭੈਇਆ ਗੋਲਿਣ ਕਾ ਪੋਤਾ ਭੈਉ ਮੁਕੰਦੇਰਾਇ ਸੁਤੁ ਜਾਨ ॥
ਲੀਨੀ ਕੁਲਿ ਉਧਾਰਿ ਸੈਣਿ ਰੂਪ ਧਰ ਨਾਮ ॥
ਕੌਲੂ ਬਾਮਣ ਇਹੁ ਕਹਿਉ ਸੁਨ ਰਾਜਾ ਦੇ ਕਾਨ ॥
ਆਗੇ ਕਥਾ ਸੋ ਬਹੁਤੁ ਹੈ ਹਰਿ ਸੈਣਾ ਭਜੁ ਨਾਮੁ ॥

ਭੁਲਾ ਚੁਕਾ ਬਖਿਸੀਓ ਸੰਤ ਸੁਨੁ ਦੇ ਕਾਨੁ ॥
ਕਥਾ ਸੋ ਸੈਣੇ ਭਗਤ ਕੀ ਪੂਰਨ ਹਰਿ ਭਗਵਾਨ ॥
ਹਰਿ ਸੈਣੇ ਕਾ ਜਾਪੁ ਕਰੁ ਰਾਮ ਕ੍ਰਿਸਨ ਕਰ ਧੇਆਨੁ ॥
ਜਪੁ ਕਰੁ ਸੈਣੇ ਭਗਤਿ ਕਾ ਮੁਕਤੀ ਪਾਵੈ ਧਾਮੁ ॥
ਜੋ ਇਛਾ ਮਨ ਮੈ ਬਸੇ ਪੂਰਨੁ ਹੋਵੇ ਕਾਮੁ ॥੧੭॥

ਸੰਮਤ ੧੪੯੪

# ਸ੍ਰੀ ਸੈਣਿ ਭਗਤਾਵਲੀ

ਓਅੰਕਾਰ ਜਬ ਕੀਆ ਪਸਾਰਾ ॥
ਓਅੰਕਾਰਿ ਜਗ ਤਾਰਨ ਹਾਰਾ ॥
ਓਅੰਕਾਰ ਤੇ ਓਪਜਤਿ ਭਈ ॥
ਸ੍ਰੀ ਭਗਤ ਰਾਮ ਤੇ ਕਹੀ ॥
ਉਪਿਜਿਓ ਪ੍ਰੇਮਿ ਭਗਤਿ ਕਰ ਲਈ ॥
ਸਭ ਕੀਨੁ ਹਰਿ ਇਕੋ ਮਈ ॥
ਰਾਮ ਨਾਮ ਕੀ ਓਪਮਾ ਭਈ ॥
ਰਾਮ ਨਾਮੁ ਜਿਨ ਸਾਚਾ ਪਾਇਆ ॥
ਪ੍ਰੇਮ ਕੀਆ ਸਰਨ ਗੁਰ ਆਇਆ ॥੧॥
ਭਗਤਿ ਵਛਲ ਹਰਿ ਸੰਤ ਉਧਰਨਿ ॥
ਰਾਮ ਨਾਮ ਕੀਉ ਜਗਤਾਰਿਨਿ ॥
ਜਿਉ ਤਾਰੇ ਬਾਲੇ ਮਹਿਤਾਰੀ ॥
ਐਸੀ ਰਛਾ ਕਰੁ ਮੁਰਾਰੀ ॥
ਜਹਾ ਜਹਾ ਪੜੇ ਸੰਤਨ ਪਰੈ ਭਾਰੀ ॥
ਤਾਕੀ ਰਛਾ ਕਰੇ ਮੁਰਾਰੀ ॥
ਸੈਣਿ ਦਾਸ ਹਰਿ ਸਦ ਬਲਹਾਰੀ ॥੨॥
ਪੈਲਾਦਿ ਭਗਤ ਕੀ ਪੈਜਿ ਰਖਾਈ ॥
ਥੰਭ ਬਾਧਿ ਹਰਿ ਲੈਓ ਛਡਾਈ ॥
ਖਲ ਉਤਾਰੀ ਹਰਿਨਾਖਿਸ ਭਾਈ ॥
ਥੰਭਿ ਪਾੜ ਨਿਕਸਿਉ ਰਘੁਰਾਈ ॥
ਲੀਉ ਪੈਲਾਦਿ ਹਰਿ ਕ੍ਰਿਸਨ ਛਡਾਈ ॥
ਭਗਤਨ ਕੀ ਹਰਿ ਕਰੀ ਸਾਹਾਈ ॥
ਸੈਣਿ ਦਾਸ ਹਰਿ ਬਲ ਬਲ ਜਾਈ ॥
ਰਾਜਾ ਕੀ ਹਰਿ ਟੈਹਿਲਿ ਕਮਾਈ ॥੩॥

ਧ੍ਰੂਹਿ ਭਗਤ ਹਰਿ ਦਾਸਿ ਉਧਾਰਿਉ ॥
ਪਿਤਾ ਸੋ ਰੂਸਿ ਬਨ ਕੋ ਧਾਇਉ ॥
ਨਾਰਦ ਰਿਖਿ ਹਰਿ ਮਾਹਿ ਗਿਆਇਉ ॥
ਹਰਿ ਹਰਿ ਨਾਮ ਤਾਹਿ ਸਮਝਾਇਉ ॥
ਭਗਤਿ ਕਮਾਈ ਹਿਤਿ ਚਿਤ ਲਾਈ ॥
ਤਹਾ ਅਟਲ ਪਦੁ ਪਾਇਉ ਜਾਈ ॥
ਰਾਮ ਨਾਮ ਕਰ ਸਾਗਰ ਬਾਧੇ ਸਤਿਗੁਰ ਪਾਰ ਲੰਘਾਇਉ ॥
ਸੈਣਿ ਦਾਸਿ ਭਜੁ ਮੰਨੁ ਅੰਦਿਰ ਹਰਿ ਹਰਿ ਨਾਮ ਧੇਆਇਉ ॥੪॥
ਪੰਚੋ ਪਾਡੋ ਤਾਕੀ ਨਾਰੀ ॥
ਭਗਤ ਕਰੀ ਉਨਿ ਹਰਿ ਕੀ ਭਾਰੀ ॥
ਏਕਿ ਚੀਰ ਤੇ ਅਨੇਕਿ ਬਨਾਇ ॥
ਲਾਜਿ ਰਹੀ ਹਰਿ ਦੌੜੇ ਆਏ ॥
ਤਾਤੇ ਦ੍ਰੋਪਤੀ ਕਰੀ ਨਿਹਾਲੁ ॥
ਭਗਤਿ ਕਰੀ ਖੰਡੇ ਕੀ ਧਾਰਿ ॥
ਸੈਣਿ ਦਾਸਿ ਹਰਿ ਨਾਮ ਉਚਾਰਿ ॥੫॥
ਪੀਪਾ ਹਰਿ ਕਾ ਦਰਸਨ ਚਾਵੈ ॥
ਭਗਤਿ ਕਰੇ ਪ੍ਰੇਮ ਰਸ ਪਾਵੈ ॥
ਤਾ ਕੋ ਸੁਨੀਉ ਹਰਿ ਕੀ ਬਾਤਿ ॥
ਸੁਖੁ ਪਾਵੈ ਸਿਮਰੇ ਪ੍ਰਭਾਤਿ ॥
ਰਾਮ ਨਾਮ ਸੋ ਕਰੁ ਪ੍ਰੀਤ ॥
ਭਗਤਿ ਕਰੇ ਨਾਰਾਇਨ ਨੀਤ ॥
ਰਾਮਾਨੰਦ ਕੀ ਸੇਵ ਕਮਾਈ ॥
ਸਾਗਰ ਮੈ ਪ੍ਰਭ ਦੀਉ ਬਤਾਈ ॥
ਸੈਣਿ ਦਾਸ· ਹਰਿ ਮਿਲਿਉ ਜਾਈ ॥੬॥
ਨਾਰਦ ਹਰਿ ਕਾ ਨਾਮ ਜਪਾਵੈ ॥
ਰਾਧਿ ਕ੍ਰਿਸਨ ਗੋਬਿੰਦ ਗਾਵੈ ॥
ਸਤਿ ਸਰੂਪ ਆਤਮਾ ਪਾਵੈ ॥
ਭਗਤ ਕਰੇ ਹਰਿ ਨਾਮ ਧੇਆਵੈ ॥
ਪ੍ਰੇਮ ਕਰੇ ਨਾਮ ਚਿਤੁ ਲਾਵੈ ॥
ਹਰਿ ਚਰਚਾ ਸੋ ਧੇਆਨੁ ਲਗਾਵੈ ॥

ਸੈਨਿ ਦਾਸਿ ਗੁਰ ਪੂਰਾ ਪਾਵੈ ॥੭॥
ਸੁਖਦੇਵ ਜਨਕ ਕੀ ਸੇਵਾ ਕੀਨੀ ਮੁਕਤੀ ਧਾਮ ਪੁਚਾਵੈ ॥
ਭਜ ਗੋਬਿੰਦ ਹਰਿ ਕੋ ਨਾਮ ਸਤਿ ਸੀਲ ਘਰ ਆਵੈ ॥
ਗੋਬਿੰਦ ਹਰਿ ਕਾ ਨਾਮੁ ਉਧਾਰੇ ਮੁਕਤ ਤਾਹਿ ਤੇ ਪਾਵੈ ॥
ਸਚ ਨਾਮ ਰਾਮ ਹਰਿ ਗਾਵੈ ॥
ਸੈਨਿ ਦਾਸਿ ਹਰਿ ਹਰਿ ਕਰੁ ਪੂਜੈ ॥
ਰਾਮ ਨਾਮ ਨਿਸ ਬਾਸੁਰ ਗਾਵੈ ॥੮॥
ਆਨੰਤਦਾਸੁ ਹਰਿ ਜਨ ਕੀ ਧੂਰੇ ॥
ਤਾ ਮੈ ਰਾਮ ਘਟ ਸਤਿਗੁਰ ਪੂਰੇ ॥
ਸੇਵਾ ਕੀਨੀ ਹਰਿ ਅਨਹਦੁ ਧੂਰੇ ॥
ਸਤਿ ਸਰੂਪ ਹਰਿ ਦਰਸੁ ਹਜੂਰੇ ॥
ਕੀਨੀ ਗੋਬਿੰਦ ਟੈਹਿਲਿ ਅਪਾਰ ॥
ਸਤਿਗੁਰ ਪਾਇਆ ਹੈ ਦਰਬਾਰ ॥
ਰਾਮ ਨਾਮ ਸਿਮਰੇ ਕਰਤਾਰੁ ॥
ਸੈਨਿ ਦਾਸ ਹਰਿ ਸਚੁ ਉਚਾਰੁ ॥੯॥
ਰਵਿਦਾਸ ਭਗਤ ਨੇ ਐਸੀ ਕੀਨੀ ॥
ਠਾਕੁਰੁ ਪਾਇਆ ਪਕੜ ਅਧੀਨੀ ॥
ਡੂਬਤ ਠਾਕੁਰੁ ਜਲ ਮੈ ਆਇਆ ॥
ਤੁਲਸੀ ਦਲ ਅਰੁ ਤਿਲਕੁ ਚੜ੍ਹਾਇਆ॥
ਭੋਗੁ ਲਗਾਇਆ ਹਰਿ ਧੂਪੁ ਦੇਵਾਇਆ ॥
ਸੈਨਿ ਦਾਸਿ ਹਰਿ ਗੁਰ ਸੇਵਾ ਨੀਕੀ ਰਾਮ ਨਾਮ ਗੁਨ ਗਾਇਆ ॥੧੦॥
ਧੰਨੇ ਐਸੀ ਭਗਤ ਕਮਾਈ ॥
ਵਛੇ ਮੋੜੋ ਗਊ ਚਰਾਈ ॥
ਠਾਕੁਰ ਤਾਕੇ ਭਏ ਸਾਹਾਈ ॥
ਰੋਟੀ ਦੇ ਕਰ ਛਾਹਿ ਪੀਆਈ ॥
ਭਗਤਿ ਹੇਤਿ ਪ੍ਰਭ ਖੇਤੁ ਜਮਾਈ ॥
ਰਾਮ ਨਾਮ ਜਪੁ ਧੂਪੁ ਚੜ੍ਹਾਈ ॥
ਸੈਨਿ ਦਾਸਿ ਗੁਰ ਸਾਚਾ ਪਾਈ ॥੧੧॥
ਨਾਮਾ ਤਾਕਾ ਦਾਸ ਕਹਾਵੈ ॥
ਮੰਦ੍ਰ ਫੇਰਿਓ ਗਊ ਜੀਵਾਵੈ ॥

ਤਾਕਾ ਛਪੁਰੁ ਹਰਿ ਜੀ ਛਾਵੈ ॥
ਕੋਟਿ ਜਨਮ ਕੇ ਪਾਪਿ ਗਵਾਵੈ ॥
ਮੁਗੋਲੁ ਬਣੇ ਕਮਚੀ ਫੜ ਆਵੈ ॥
ਦੂਧੁ ਪੀਆਇ ਬੀਠਲਾ ਗਾਵੈ ॥
ਸਤਿ ਸਰੂਪੁ ਨਾਮਦੇ ਪਾਇਆ ॥
ਸੈਣਿ ਦਾਸਿ ਹਰਿ ਤਾਕੋ ਗਾਇਆ ॥੧੨॥
ਭਗਤ ਕਬੀਰ ਹਰਿ ਪੂਰਨ ਜਾਨੁ ॥
ਸਤਿਗੁਰ ਹੈ ਪੂਰਨ ਭਗਵਾਨੁ ॥
ਚੋਰੀ ਤਾਕੋ ਚੋਰੁ ਜੁ ਧਾਇ ॥
ਤਾਹਿ ਕਮਾਲੀ ਨਾਲਿ ਸੋ ਆਇ ॥
ਭਗਤਿ ਹੇਤਿ ਲੋਈ ਚਲਿ ਗਈ ॥
ਬਣੀਏ ਕੇ ਅੰਦ੍ਰ ਤਬ ਭਈ ॥
ਸਿਧਾਈ ਲੇ ਆਵੈ ਸੰਤ ਜਿਵਾਵੈ ॥
ਕਾਧੇ ਚੜਿ ਬਣੀਐ ਪੇ ਆਵੈ ॥
ਤਾਕੀ ਲਾਜਾ ਰਾਖੇ ਰਾਮ ਮਹੋਛਾ ਤਾਰਿ ਕੀਆ ਕਲਿਆਣਿ ॥
ਸੈਣਿ ਦਾਸਿ ਗੁਰ ਸਾਚਾ ਜਾਣਿ ॥੧੩॥
ਬਿਖ ਖਾਈ ਹਰਿ ਮੀਰਾ ਬਾਈ ॥
ਹਰਿ ਜੀ ਤਾਕੇ ਭਏ ਸਾਹਾਈ ॥
ਖਾਇ ਜਹਰ ਹਰਿ ਹਰਿ ਗੁਨ ਗਾਈ ॥
ਰਾਜਾ ਕੀ ਕਰੀ ਬਡਾਈ ॥
ਪ੍ਰੇਮਿ ਭਗਤਿ ਮਾਧੁ ਕੀ ਪਾਈ ॥
ਪੂਜੇ ਠਾਕੁਰੁ ਹਰਿ ਹਰਿ ਗਾਈ ॥
ਸੈਣਿ ਦਾਸ ਗੋਬਿੰਦੇ ਸਾਈ ॥੧੪॥
ਰੰਕਾ ਬੰਕਾ ਹਰਿ ਹਰਿ ਗਾਵੈ ॥
ਪ੍ਰੇਮਿ ਭਗਤ ਰਾਮ ਕੀ ਪਾਵੈ ॥
ਤਾਕੇ ਅੰਤਰ ਭਏ ਗੋਸਾਈ ॥
ਅੰਗੀਕਾਰੁ ਨਾ ਕਰਦੇ ਕਾਈ ॥
ਹੀਰੇ ਲਾਲਿ ਜਵਾਹਰਿ ਮਣੀ ॥
ਤਾਕੇ ਘਰ ਸੋਹੇ ਬਹੁ ਘਣੀ ॥
ਲਕੜੀਆ ਚੁਣਿ ਭੋਗੁ ਲਗਾਵੈ ॥

ਹਰਿ ਹਰਿ ਜਪਨ ਰਾਮ ਕੋ ਪਾਵਨ ॥
ਸਤਿ ਸੀਲ ਕਾ ਧੇਆਨੁ ਲਗਾਵਨ ॥
ਸੈਣਿ ਦਾਸਿ ਪੂਰਨ ਗੁਰ ਪਾਵਨ ॥੧੫॥
ਕੇਬਰੁ ਕੁਬਰ ਦੋਨੁ ਭਾਈ ॥
ਰਾਮ ਨਾਮ ਸੋ ਹਿਤਿ ਚਿਤ ਲਾਈ ॥
ਭਗਤ ਕਰੀ ਰਾਮ ਰਾਘਰਾਈ ॥
ਸੰਤ ਸਾਧਿ ਸਿਉ ਪ੍ਰੀਤ ਲਗਾਵੈ ॥
ਜੀਤੇ ਘਟ ਕੋ ਪ੍ਰੇਮਿ ਬਢਾਵੈ ॥
ਰਾਮ ਰਾਮ ਕਾ ਦਰਸਨ ਪਾਵੈ ॥
ਸੈਣਿ ਦਾਸਿ ਗੁਰ ਨਿਹਚਲੁ ਗਾਵੈ ॥੧੬॥
ਤ੍ਰਿਲੋਚਨ ਜਬ ਦਰਸਨ ਪਾਇਆ ॥
ਝਾੜੁ ਸਰੀਰੇ ਅੰਗ ਬਨਾਇਆ ॥
ਜਾਇ ਤ੍ਰਿਲੋਚਨ ਕੇ ਘਰ ਮਾਹੈ ॥
ਮੁਖੋ ਨਾ ਮਾਗੈ ਭੋਜਨ ਖਾਵੈ ॥
ਕਰੇ ਟੈਹਿਲਿ ਬਹੁਤ ਚਿਤੁ ਲਾਵੈ ॥
ਤ੍ਰਿਆ ਸੋਚਿ ਕਰੇ ਬਹੁ ਚਿਨਤਾ ॥
ਖਾ ਰਹੇ ਨ ਮਾਗੈ ਅੰਤਾ ॥
ਜਬ ਦੂਤੀ ਨੇ ਕਹੇਆ ਸਮਝਾਈ ॥
ਤਬ ਅੰਤ੍ਰ ਧੇਆਨਿ ਭੈਇ ਰਾਘਰਾਈ ॥
ਸੈਣਿ ਦਾਸਿ ਹਰਿ ਪ੍ਰਭ ਕੋ ਗਾਈ ॥੧੭॥
ਜੈਇਦੇਵਿ ਭਗਤ ਸਤਿਗੁਰ ਕਾ ਪੂਰਾ ॥
ਤਾਕੇ ਕ੍ਰਿਸਨ ਹੈ ਸਦਾ ਹਜੂਰਾ ॥
ਤਿਸ ਥੇ ਘੁਸੇ ਰਾਮ ਬਨਾਵੈ ॥
ਤੁਕ ਲਿਖਿ ਕਰਿ ਕਾਗਦਿ ਪਰ ਜਾਵੇ ॥
ਪ੍ਰੇਮਿ ਕੀਆ ਤਿਸੁ ਸੁਰਤ ਬਵਰਾਨੀ ॥
ਮਿਲੇ ਰਾਮ ਤਿਸੁ ਅੰਤ੍ਰਜਾਮੀ ॥
ਸੈਣਿ ਦਾਸਿ ਹਰਿ ਸਚੁ ਬਿਖਾਨੀ ॥੧੮॥
ਕਰਮਾ ਬਾਈ ਭਗਤ ਕਹਾਵੈ ॥
ਠਾਕੁਰੁ ਤਾਕੇ ਖਿਚੜੀ ਖਾਵੈ ॥
ਕਰੇ ਪ੍ਰੇਮਿ ਰਾਮ ਕੋ ਪਾਵੈ ॥

ਚਲ ਠਾਕੁਰੁ ਤਾਕੇ ਘਰ ਆਵੈ ॥
ਖਿਚੜੀ ਖਾਵੈ ਭੋਗੁ ਲਗਾਵੈ ॥
ਪੂਰਨ ਦਰਸਨ ਮੀਰਾ ਪਾਵੈ ॥
ਸੈਣਿ ਦਾਸਿ ਗੁਣ ਹਰਿ ਕਾ ਗਾਵੈ ॥੧੯॥
ਅਬ ਸਧਨੇ ਕੀ ਸੁਣੀਐ ਬਾਤਿ ॥
ਓਅੰਕਾਰ ਰਹੇਉ ਚਿਤੁ ਲਾਗਿ ॥
ਸਾਧਿ ਸੰਗਤ ਮੈ ਪ੍ਰੇਮੁ ਕਰ ਗਾਵੈ ॥
ਓਅੰਕਾਰ ਕਾ ਧੇਆਨੁ ਲਗਾਵੈ ॥
ਗੜਿ ਭੀਤਰੇ ਮੈ ਤਾੜੀ ਲਾਵੈ ॥
ਸਾਧਿ ਸੰਗਤਿ ਮੈ ਸੋਇਆ ਜਾਗੈ ॥
ਹਰਿ ਹਰਿ ਮਨ ਤੇ ਕਬੂ ਨਾ ਭਾਗੈ ॥
ਪ੍ਰੇਮਿ ਕੀਆ ਤਿਨ ਠਾਕੁਰ ਪਾਇਆ ॥
ਸੈਣਿ ਦਾਸਿ ਸਚੁ ਨਾਮੁ ਧੇਆਇਆ ॥੨੦॥
ਬਾਲਿਮੀਕ ਹਰਿ ਮਾਣਿਸ ਮਾਰੇ ॥
ਲੇ ਤ੍ਰੀਆ ਕੋ ਆਣਿ ਖਵਾਲੇ ॥
ਤਾਕੋ ਮਿਲੇ ਸਾਧਿ ਅਬਨਾਸੀ ॥
ਕਾਟੀ ਜਾਕੀ ਜਮ ਕੀ ਫਾਸੀ ॥
ਗੁਰਮੰਤ੍ਰ ਗੁਰਸੰਤ ਦ੍ਰਿੜਾਇਆ ॥
ਰਾਮ ਨਾਰਾਇਨੁ ਤਾਹਿ ਬਤਾਇਆ ॥
ਭਗਤ ਹਰਿ ਨਾਮ ਧੇਆਇਆ ॥
ਛੂਡੀ ਜਮ ਕੀ ਕਾਣਿ ਚੁਕਾਇ ॥
ਸੈਣਿ ਤੂ ਹਰਿ ਹਰਿ ਗਾਇ ॥੨੧॥
ਅਬ ਬੰਕਾ ਕੀ ਸੁਨੀਉ ਬਾਤ ॥
ਲੋਦੀ ਨਾਮ ਤਾਹਿ ਤਿਸੁ ਭਾਖ ॥
ਪਕੜਿ ਜਨਾਵਰ ਤਪਸੀ ਪੈ ਆਇਆ ॥
ਤਪਸੀ ਨੇ ਉਹੁ ਸਭੀ ਉਡਾਇਆ ॥
ਸੰਖ ਚਕਰ ਹਰਿ ਗਦ ਸੁਹਾਇਆ ॥
ਸੋ ਪੰਛੀ ਤੁਮ ਪਕੜਿ ਮੰਗਾਵਹਿਆ ॥
ਲੋਤਾ ਬਨਾ ਖੋਜਨ ਧਾਇਆ ॥
ਢੂਡਿਤ ਢੂਡਿਤ ਸਭ ਝੀਨੀ ਆਸਾ ॥

ਪੰਛੀ ਕਹੂ ਨ ਪਾਵੈ ਜਾਤਾ ॥
ਤੀਨ ਦਿਸ ਪੰਛੀ ਪੈ ਆਇਆ ॥
ਹਰਿ ਨਾਰਾਇਨ ਰੂਪੁ ਬਨਾਇਆ ॥
ਤਹਾ ਦੇਖਿ ਜਾਲੀ ਤਿਨ ਲਾਈ ॥
ਪਕੜਿ ਲੀਉ ਰਾਮੁ ਰਘਿਰਾਈ ॥
ਤਪਸੀ ਨੇ ਜਬ ਦਰਸਨ ਕੀਨਾ ॥
ਸੈਣਿ ਦਾਸਿ ਫੜਿ ਚਰਨ ਆਧੀਨਾ ॥੨੨॥
ਨਰਸੀ ਮਹਿਤਾ ਰਾਮ ਭਗਤਿ ਕੋ ਪਾਵੈ ॥
ਕਰਿ ਕੀਰਤਿ ਹਰਿ ਰੈਨਿ ਬਿਤਾਵੈ ॥
ਜਾਗ੍ਰਿਤ ਰੈਨਿ ਰਾਤਿ ਨਹੀ ਸੋਵੈ ॥
ਹਰਿ ਕੀਰਤ ਕਰ ਰੈਨਿ ਬਿਲੋਵੈ ॥
ਤਾਕੋ ਕਰੈ ਨਗਰ ਬਹੁ ਹਾਸੀ ॥
ਸਾਹੂਕਾਰੁ ਬਤਾਇਉ ਕਾਸੀ ॥
ਤਬ ਮੁਸਾਫਰ ਤਾ ਪੈ ਆਇਉ ॥
ਹੁੰਡੀ ਦੀਨੀ ਹਰੀ ਬਨਾਇਉ ॥
ਕਾਸੀ ਮੈ ਤੁਮ ਪੂਜ ਜਾਨਿ ॥
ਸਾਵਲ ਸਾਹੁ ਹੈ ਤਾਕਾ ਨਾਮ ॥
ਚੜਿ ਰਥਿ ਊਪਰ ਹੁੰਡੀ ਤਾਰੇ ॥
ਸੈਣਿ ਦਾਸ ਹਰਿ ਨਾਮ ਉਚਾਰੇ ॥੨੩॥
ਮੋਰਧੋਜੁ ਤੁੰਬ੍ਰਧੋਜ ਰਾਜਾ ॥
ਤਾਕੇ ਸੌਰੇ ਹੈਹਿ ਸਭ ਕਾਜਾ ॥
ਲੈ ਕਰਵਤ ਤਾਹਿ ਮੰਗਵਾਇਆ ॥
ਲੈਇ ਰਾਜਾ ਕੇ ਮਸਤਿਕ ਲਾਇਆ ॥
ਤਾ ਪ੍ਰ ਹਰਿ ਜੀ ਭੈਇ ਦੇਆਲੁ ॥
ਦੇ ਅਸੀਸ ਹਰਿ ਚਲੇ ਗੋਪਾਲ ॥
ਸੰਤਿਨ ਕੀਨੀ ਪ੍ਰਿਤਪਾਲਾ ॥
ਸੈਣਿ ਦਾਸਿ ਹਰਿ ਚਰਨਿ ਪਖਾਲਾ ॥੨੪॥
ਬਲੁ ਰਾਜਾ ਹਰਿ ਜਗੁ ਕਰਾਵੈ ॥
ਠਾਕੁਰੁ ਬਾਵਨਿ ਰੂਪ ਦਿਖਾਵੈ ॥
ਬਹੁਤੁ ਪ੍ਰੀਤ ਸੋ ਨੀਕਾ ਗਾਵੈ ॥

ਰਾਜਾ ਕੇ ਮਨ ਨੀਕੀ ਭਾਵੈ ॥
ਬਲ ਰਾਜੇ ਨੂ ਆਖਿ ਸੁਨਾਵੈ ॥
ਢਾਈ ਕਰਵਾ ਹਰਿ ਧਰਤੀ ਭਾਵੈ ॥
ਸੁਕ੍ਰੁ ਪਰ੍ਹੁ ਤੁ ਕਹੇ ਸਮਝਾਵੈ ॥
ਮੂਰਖ ਛਲਉ ਵਾਦੁ ਵਧਾਵੈ ॥
ਵਧੇ ਕ੍ਰਿਸਨ ਜਗੁ ਦੇਖੇ ਤਮਾਸਾ ॥
ਨਾਰਾਇਨੁ ਮਤ ਜਾਨੀ ਹਾਸਾ ॥
ਦੀਆ ਰਾਜੁ ਪੈਤਾਲਿ ਸੁਖੁ ਪਾਵੈ ॥
ਨਾਰਾਇਨੁ ਤਾਕੀ ਉੜਿ ਨਿਬਾਵੈ ॥
ਤਬ ਰਾਜਾ ਧਰ ਪੀਠ ਮਿਣਾਵੈ ॥
ਸੈਣਿ ਦਾਸਿ ਗੁਨ ਹਰਿ ਕਾ ਗਾਵੈ ॥੨੫॥
ਜਨਕ ਵਦੇਹੀ ਹਰਿ ਭਗਤ ਕਮਾਈ ॥
ਤਾਕੇ ਘਰ ਹਰਿ ਸੀਤਾ ਆਈ ॥
ਤਬ ਰਾਘਨਾਥਿ ਕਾ ਦ੍ਰਸਨ ਪਾਇਆ ॥
ਰਾਮ ਨਾਮ ਲੈਇ ਘਟ ਮੈ ਗਾਇਆ ॥
ਸੁੰਨ ਮਹਿਲ ਮੈ ਤਾਕੀ ਜੋਤੀ ॥
ਗਗਨਿ ਮੰਡਲ ਮੈ ਤਾਕੀ ਤਾੜੀ ॥
ਰਾਜੋ ਕਮਾਵੈ ਬਹੁ ਸੁਖੁ ਕਾਰੀ ॥
ਸੈਣਿ ਦਾਸਿ ਹਰਿ ਨਾਮੁ ਉਚਾਰੀ ॥੨੬॥
ਗਜਿੰਦਰ ਹਰਿ ਕੀ ਭਗਤਿ ਕਮਾਵੈ ॥
ਭਾਕੁੜੀ ਤੰਦਵਾ ਤਾਕੋ ਪਾਵੈ ॥
ਤਾ ਕੋ ਪ੍ਰਭ ਜੀ ਕਾਢਿ ਲੈ ਆਵੈ ॥
ਸਚ ਨਾਮ ਗੁਰ ਸਚਾ ਗਾਵੈ ॥
ਹਰਿ ਨਾਰਾਇਨ ਭੈਇ ਸਾਹਾਇ ॥
ਗਜਿੰਦ੍ਰ ਕੋ ਲੀਆ ਬਚਾਇ ॥
ਹਸਤੀ ਕੋ ਤੁਮ ਲੀਆ ਛਡਾਇ ॥
ਗਰਾਹ ਰਾਮ ਰਾਮ ਗੁਨ ਗਾਵੈ ॥
ਮੁਕਤਿ ਪਦਾਰਥੁ ਤਾਤੇ ਪਾਵੈ ॥
ਸੈਣਿ ਦਾਸਿ ਗੁਰ ਹਰਿ ਹਰਿ ਗਾਵੈ ॥
ਰਾਮ ਨਾਰਾਇਨੁ ਤਾਤੇ ਪਾਵੈ ॥੨੭॥

ਸਨਕਸਾਨੰਦਨ ਹਰਿ ਕੋ ਪਾਇਆ ॥
ਬ੍ਰਹਮੇ ਤਾਕਾ ਧੇਆਨੁ ਲਗਾਈਆ ॥
ਉਅੰਕਾਰੁ ਸੁੰਨ ਮੈ ਗਾਈ ॥
ਭਰਮ ਭੀਤ ਸਭ ਤੋੜੀ ਤਾਹੀ ॥
ਜਾਕੋ ਭੈਇਆ ਪ੍ਰੇਮ ਗੋਸਾਈ ॥
ਸਤਿਗੁਰ ਮਿਲੇ ਤਾ ਸੁਝੀ ਪਾਈ ॥
ਤਬ ਭੇਟਿ ਹਰਿ ਪ੍ਰਮ ਗੋਸਾਈ ॥
ਸੈਣਿ ਦਾਸ ਗੁਰ ਸਾਚਾ ਗਾਈ ॥੨੮॥
ਦੁਅਦਸ ਵਰਤ ਰਾਜਾ ਅਮਰੀਕੁ ਰਖਾਵੈ ॥
ਭਗਤਿ ਕਰੇ ਪ੍ਰੇਮਿ ਸੁ ਗਾਵੈ ॥
ਹਰਿ ਚਰਚਾ ਸੋ ਧੇਆਨੁ ਲਗਾਵੈ ॥
ਕਥਾ ਕਰੇ ਹਰਿ ਕੀਰਤ ਗਾਵੈ ॥
ਨਾਮ ਦਾਨੁ ਹਰਿ ਜਗੁ ਕਰਾਵੈ ॥
ਸੈਣਿ ਦਾਸਿ ਹਰਿ ਸਾਚਾ ਗਾਵੈ ॥੨੯॥
ਸੋਦਾਮਾ ਭਗਤ ਰਾਮ ਕਾ ਪੇਆਰਾ ॥
ਕੁੰਨਕੇ ਚੁਨ ਚੁਨ ਕਰੇ ਅਹਾਰਾ ॥
ਸੇਵਾ ਹਰਿ ਕੀ ਨਿਤ ਉਠਿ ਲਾਗੇ ॥
ਪ੍ਰੇਮੁ ਕਰੇ ਰੈਨਿ ਮੈ ਜਾਗੇ ॥
ਤਾਕੀ ਨਾਰੀ ਕਰੇ ਉਪਦੇਸੁ ॥
ਸੋ ਆਖੀ ਮਿਲੀਐ ਕਰੁ ਅਦੇਸੁ ॥
ਐਸੇ ਗੁਰ ਕਾ ਦਰਸਨ ਕੀਜੈ ॥
ਤੰਦਲ ਲੈ ਹਰਿ ਆਗੇ ਦੀਜੈ ॥
ਤਬ ਦਰਸਨੁ ਸੋਦਾਮੇ ਕੀਆ ॥
ਤੰਦਲਿ ਲੈ ਹਰਿ ਆਗੇ ਦੀਆ ॥
ਤਾਕੋ ਦੀ ਆਦਰ ਦੂਰੁ ਬਿਡਾਰਿ ॥
ਸੈਣਿ ਦਾਸਿ ਹਰਿ ਹਰਿ ਗੁਨ ਗਾਇ ॥੩੦॥
ਮਾਧੁ ਦਾਸੁ ਜੜਾਣੇ ਭਾਈ ॥
ਰਾਮ ਨਾਮ ਗੁਰ ਭਜੁ ਗੋਸਾਈ ॥
ਜਗਨ ਨਾਥਿ ਗੁਰ ਪੂਰਾ ਪਾਈ ॥
ਸਚੁ ਸਬਦੁ ਹਰਿ ਸਚਾ ਸਾਈ ॥

ਰਾਮ ਨਾਮ ਗੁਰ ਨਿਸਚੈ ਗਾਈ ॥
ਪ੍ਰਮੇਸੁਰੁ ਗੁਰ ਪੂਰਾ ਪਾਈ ॥
ਸੈਣਿ ਦਾਸਿ ਗੁਣਿ ਹਰਿ ਹਰਿ ਗਾਈ ॥੩੩॥
ਦੋਹਰਾ॥ ਭਗਤਾਵਲੀ ਪੂਰਨ ਭਈ ਸਿਮਰੇ ਹਿਤ ਚਿਤ ਲਾਇ ॥
ਸੈਣਿ ਦਾਸਿ ਕੀ ਬੇਨਿਤੀ ਰਾਖੁ ਚਰਨ ਲਗਾਇ ॥੧॥

# ਸਧਨਾ ਭਗਤ : ਜੀਵਨੀ ਤੇ ਸ਼ਖ਼ਸੀਅਤ

ਸਧਨਾ ਭਗਤ ਸਿੰਧ ਪ੍ਰਾਂਤ ਦੇ ਹੈਦਰਾਬਾਦ ਦੇ ਸੇਹਵਾਨ ਦਾ ਵਾਸੀ ਸੀ। ਇਸ ਦਾ ਜਨਮ 1180 ਈ. ਨੂੰ ਹੋਇਆ। ਇਹ ਕਸਾਈ ਦਾ ਕਿੱਤਾ ਕਰਿਆ ਕਰਦਾ ਸੀ, ਇਸ ਦੇ ਮਾਤਾ ਪਿਤਾ ਦੇ ਨਾਂ ਦਾ ਪਤਾ ਨਹੀਂ ਲੱਗ ਸਕਿਆ।

ਰਵਿਦਾਸ ਭਗਤ ਦੀ ਰਚਨਾ ਵਿਚ ਇਨ੍ਹਾਂ ਦੇ ਮੁਕਤ ਹੋਣ ਬਾਰੇ ਸੂਚਨਾ ਮਿਲਦੀ ਹੈ। ਜੱਗਾ, ਚੈਨ ਜੀ, ਨਾਭਾ ਦਾਸ, ਰਾਘੋਦਾਸ ਦੀਆਂ ਭਗਤ ਮਾਲਾਵਾਂ ਵਿਚ ਇਨ੍ਹਾਂ ਦਾ ਨਾਂ ਆਇਆ ਹੈ। ਇਨ੍ਹਾਂ ਦੀ ਸਾਧਨਾ ਦੀ ਉਪਮਾ ਦਾਦੂ ਪੰਥੀਆਂ, ਵੈਸ਼ਣਵਾਂ, ਮੀਣਿਆਂ, ਹੰਦਾਲੀਆਂ, ਆਦਿ ਸਾਰਿਆਂ ਨੇ ਕੀਤੀ ਹੈ। **ਵਾਰਾਂ ਭਾਈ ਗੁਰਦਾਸ** ਅਨੁਸਾਰ ਸਧਨਾ ਜੀ ਨੇ ਕਸਾਈ ਹੁੰਦੇ ਹੋਏ ਵੀ ਪ੍ਰਭੂ ਸਾਧਨਾ ਕਰਕੇ ਮੁਕਤੀ ਪ੍ਰਾਪਤ ਕੀਤੀ।

ਗੋਸਟ ਸਧਨੇ ਗੁਸਾਈ ਕੀ ਵਿਚਲੀ ਸਾਖੀ ਅਨੁਸਾਰ ਸਧਨਾ ਪਹਿਲੇ ਜਨਮ ਵਿਚ ਵੈਸ਼ਣਵ ਬ੍ਰਾਹਮਣ ਸੀ। ਉਸ ਦਾ ਗੁਰੂ ਮਾਸਾ ਹਾਰੀ ਸੀ। ਗੁਰੂ ਨੇ ਇਸ ਤੋਂ ਮਾਸ ਮੰਗਾਇਆ ਪਰ ਇਸ ਨੇ ਨਾ ਲਿਆਂਦਾ। ਗੁਰੂ ਦੇ ਸ੍ਰਾਪ ਕਾਰਨ ਇਹ ਕਸਾਈ ਰੂਪ ਵਿਚ ਜਨਮਿਆ। ਛਤਰੇ ਦੇ ਸਹੇੜ ਕੱਟਣ ਵਾਲੀ ਘਟਨਾ ਤੋਂ ਇਨ੍ਹਾਂ ਨੂੰ ਗਿਆਨ ਹੋ ਗਿਆ ਅਤੇ ਇਹ ਸਾਧਨਾ ਕਰਨ ਲਗ ਪਏ। ਇਥੇ ਖਾਸ ਮੰਤਵ ਦੀ ਸਿੱਧੀ ਵਾਸਤੇ ਪੁਨਰ ਜਨਮ, ਸ੍ਰਾਪ, ਛਤਰੇ ਦੇ ਬੋਲਣ ਦੀਆਂ ਜੁਗਤਾਂ ਵਰਤੀਆਂ ਗਈਆਂ ਹਨ।

**ਪੋਥੀ ਪ੍ਰੇਮ ਅੰਬੋਹ** (1693) ਵਿਚ ਇਹੋ ਛਤਰੇ ਦੇ ਬੋਲਣ ਵਾਲੀ ਸਾਖੀ ਲਈ ਗਈ ਹੈ। ਇਸ ਰਚਨਾ ਦੇ ਖਾਸ ਮੰਤਵ ਤਹਿਤ ਗਿਆਨ, ਜੋਗ ਮਾਰਗ ਤੇ ਅਦ੍ਵੈਤ ਦੇ ਪ੍ਰਚਾਰ ਉਤੇ ਜ਼ੋਰ ਦਿੱਤਾ ਗਿਆ ਹੈ। ਸਧਨੇ ਦੇ ਵੈਸ਼ਣਵ ਹੋ ਜਾਣ ਤੇ ਪਾਤਸ਼ਾਹ ਨੇ ਸਧਨੇ ਤੋਂ ਕਰਾਮਾਤ ਦੀ ਮੰਗ ਕੀਤੀ। ਸਧਨੇ ਨੂੰ, ਨਾਂਹ ਕਰਨ ਤੇ ਬੁਰਜ ਵਿਚ ਚਿਣੇ ਜਾਣ ਦੀ ਸਜ਼ਾ ਦਿੱਤੀ ਗਈ ਪਰ ਇਹ ਬੁਰਜ ਫਟ ਗਿਆ। ਪਾਤਸ਼ਾਹ ਨੇ ਸਧਨੇ ਤੋਂ ਅਖੀਰ, ਮੁਆਫੀ ਮੰਗੀ।

ਪ੍ਰਿਅ ਦਾਸ ਨੇ ਇਕ ਸਾਖੀ ਦਿੱਤੀ ਹੈ ਜਿਸ ਅਨੁਸਾਰ ਇਕ ਔਰਤ ਸਧਨੇ ਉੱਪਰ ਮੋਹਿਤ ਹੋ ਗਈ। ਉਸ ਨੇ ਇਨ੍ਹਾਂ ਨਾਲ ਸੰਬੰਧ ਕਾਇਮ ਕਰਨ ਲਈ ਆਪਣੇ ਪਤੀ ਦਾ ਕਤਲ ਕਰ ਦਿੱਤਾ। ਇਨ੍ਹਾਂ ਦੇ ਨਾਂਹ ਕਰਨ ਤੇ ਉਸ ਨੇ ਕਤਲ ਦਾ ਇਲਜਾਮ ਇਨ੍ਹਾਂ ਉੱਪਰ ਲਾ ਦਿੱਤਾ। ਹਾਕਮ ਨੇ ਇਨ੍ਹਾਂ ਦੇ ਹੱਥ ਕੱਟਣ ਦੀ ਸਜ਼ਾ ਦਿੱਤੀ ਪਰ ਪਾਰਬ੍ਰਹਮ ਪਰਮੇਸ਼ਰ ਨੇ ਇਨ੍ਹਾਂ ਦੀ ਰੱਖਿਆ ਕੀਤੀ।

ਦਰਬਾਰੀ ਦਾਸ ਦੀ ਪੋਥੀ ਹਰਿਜਸ ਵਿਚ ਸਧਨੇ ਦੇ ਪਿਛਲੇ ਜਨਮ ਵਿਚ ਭਗਤ ਹੋਣ ਤੇ ਸਰਬ ਭਖੀ ਗੁਰੂ ਦਾ ਚੇਲਾ ਹੋਣ, ਉਸ ਲਈ ਮਾਸ ਲਿਆਉਣ ਤੋਂ ਇਨਕਾਰ ਕਰਨ, ਸ੍ਰਾਪ ਦੇਣ ਤੇ ਸਧਨੇ ਦੇ ਕਸਾਈ ਰੂਪ ਵਿਚ ਜਨਮ ਲੈਣ ਬਾਰੇ ਦਸਿਆ ਗਿਆ ਹੈ। ਇਸ ਵਿਚ ਬਕਰੇ ਦੇ ਪਤਾਲੂ ਕਟਕੇ ਲਿਆਉਣ, ਬਕਰੇ ਦੇ ਬੋਲਣ ਅਤੇ ਸਧਨੇ ਦੇ ਇਹ ਵੇਖ ਕੇ ਸਾਧ ਹੋ ਜਾਣ ਦਾ ਵੀ ਉੱਲੇਖ ਹੈ।

ਇਕ ਸਾਖੀ ਇਸ ਵਿਚ ਬਾਦਸ਼ਾਹ ਰਾਹੀਂ ਸਹਿਜਾਦੇ ਦੇ ਵਿਆਹ ਵਿਚ ਗਊ ਲਿਆਉਣ ਦਾ ਹੁਕਮ ਦੇਣ ਦੀ ਹੈ। ਆਂਦੀਆਂ ਗਊਆਂ ਬੈਲ ਰੂਪ ਧਾਰ ਲੈਂਦੀਆਂ ਵਿਖਾਈਆਂ ਗਈਆਂ ਹਨ। **ਇਹ** ਕਾਵਿ ਜੁਗਤਾਂ ਸਧਨਾ ਜੀ ਦੀ ਸ਼ਖਸੀਅਤ ਦੇ ਵੱਖ ਵੱਖ ਪੱਖਾਂ ਦਾ ਲੋਕਾਂ ਵਿਚ ਪ੍ਰਸਾਰਣ ਕਰਦੀਆਂ ਹਨ।

ਕੀਰਤ ਸਿੰਘ ਦੀ **ਭਗਤਿ ਪ੍ਰੇਮਾਕਰ** (1826) ਵਿਚ ਵੀ ਬਕਰੇ ਦੇ ਪੋਤ ਕਟਣ ਤੇ ਬੋਲ ਉਠਣ, ਸਾਲਗ੍ਰਾਮ ਦੇ ਸੰਤਾਂ ਪਾਸੋਂ, ਮੁੜ ਸਧਨੇ ਪਾਸ ਜਾਣ ਦਾ ਸੁਪਨਾ, ਬਾਦਸ਼ਾਹ ਪਾਸ ਸ਼ਕਾਇਤ ਤੇ ਸਧਨੇ ਨੂੰ ਬੁਰਜ ਵਿਚ ਚਿਣਨ ਦੀ ਸਜ਼ਾ, ਔਰਤ ਦੇ ਮੋਹਤ ਹੋਣ ਵਾਲੀਆਂ ਸਾਖੀਆਂ ਹਨ।

**ਸੈਣ ਸਾਗਰ ਗ੍ਰੰਥ** ਵਿਚ ਸਧਨਾ ਜੀ ਦੇ ਸੈਣ, ਨਾਮਦੇਵ, ਤਿਲੋਚਣ, ਧੰਨਾ ਦੇ ਸਮਕਾਲੀ ਹੋਣ ਅਤੇ ਕਾਸ਼ੀ ਤੋਂ ਜਗਨਨਾਥ ਦੀ ਯਾਤਰਾ ਕਰਨ ਬਾਰੇ ਦੱਸਿਆ ਗਿਆ ਹੈ। ਇਥੇ ਸਧਨਾ ਜੀ ਨੂੰ ਇਕ ਸ਼ਬਦ, 'ਮੇਰੀ ਜਾਤਿ ਨ ਜਾਨੀ.........' ਉਚਾਰਦੇ ਵਿਖਾਇਆ ਗਿਆ ਹੈ। ਇਹ **ਗੁਰੂ ਗ੍ਰੰਥ ਸਾਹਿਬ** ਤੋਂ ਬਾਹਰਾ ਸ਼ਬਦ ਹੈ। ਇਨ੍ਹਾਂ ਦਾ ਇਕ ਅਜਿਹਾ ਹੀ ਸ਼ਬਦ 'ਰੇ ਮਨ ਮੂਰਖ..........' ਗੋਸਟਿ ਸਧਨੇ ਗੁਸਾਈ ਕੀ ਵਿਚ ਵੀ ਹੈ। ਇਉਂ ਇਨ੍ਹਾਂ ਦੀ ਬਾਣੀ ਦਾ ਇਕ ਸ਼ਬਦ **ਗੁਰੂ ਗ੍ਰੰਥ ਸਾਹਿਬ** ਵਿਚ ਅਤੇ ਦੋ ਸ਼ਬਦ ਬਾਹਰਲੇ ਹਨ।

ਸਧਨਾ ਜੀ ਦੀ ਸ਼ਖ਼ਸੀਅਤ ਦੇ ਖਾਸ ਪੱਖ ਸਾਧਨਾ ਤੇ ਸੇਵਾ ਹਨ।

ਇਨ੍ਹਾਂ ਦੇ ਗੁਰੂ ਪਾਰਬ੍ਰਹਮ ਪਰਮੇਸ਼ਰ ਸਨ, ਅਤੇ ਸਾਧਨਾ ਰਾਹੀਂ ਇਨ੍ਹਾਂ ਦੇ ਜੀਵਨ ਵਿਚ ਤਬਦੀਲੀ ਆ ਗਈ। ਇਨ੍ਹਾਂ ਦੇ ਜੀਵਨ ਦੇ ਹੋਰ ਖਾਸ ਗੁਣ-ਗੁਣਤੰਤਰ ਤੇ ਨੈਤਿਕਤਾ ਹਨ। ਇਸ ਸੰਬੰਧੀ ਔਰਤ ਦੇ ਮੋਹਿਤ ਹੋਣ ਵਾਲੀ ਸਾਖੀ ਤੋਂ ਪਤਾ ਲਗਦਾ ਹੈ।

ਸਧਨਾ ਜੀ ਨਾ ਕੇਵਲ ਸਿੰਧ ਤੇ ਪੰਜਾਬ ਦੇ ਸਗੋਂ ਸਾਰੀ ਮਾਨਵਤਾ ਦੇ ਮਹਾਨ ਆਗੂ ਸਨ। ਭਾਈਚਾਰਾ ਤੇ ਬਰਾਬਰੀ ਇਨ੍ਹਾਂ ਦੇ ਜੀਵਨ ਦੀ ਸਿਖਿਆ ਦੇ ਹੋਰ ਮਹਾਨ ਪੱਖ ਹਨ।

# ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ

## ਸਧਨਾ ਭਗਤ

**ਭੇਖਧਾਰੀ**=ਸਿਰਫ ਧਾਰਮਿਕ ਲਿਬਾਸ ਵਾਲਾ। ਜਿਸ ਨੇ ਵਿਖਾਵੇ ਕਾਰਨ ਬਾਹਰੀ ਧਾਰਮਿਕ ਚਿੰਨ੍ਹ ਰੱਖੇ ਹੋਣ ।

**ਜੰਬੁਕੁ**=ਗਿੱਦੜ ।

**ਚਾਤ੍ਰਿਕ**=ਪਪੀਹਾ ।

**ਗ੍ਰਾਸੈ**=ਗ੍ਰਾਹੀ ਕਰਨਾ, ਖਾ ਜਾਣਾ ।

**ਬਿਰਮਾਵਉ**=ਮੈਂ ਧੀਰਜ ਦਿਆਂ ।

**ਕਾਮਾਰਥੀ**=ਉਸ ਸਾਖੀ ਵੱਲ ਇਸ਼ਾਰਾ ਹੈ ਜਿਸ ਅਨੁਸਾਰ ਇਕ ਤਰਖਾਣ ਨੇ ਉਸ ਰਾਜ ਕੰਨਿਆਂ ਖਾਤਰ ਵਿਸ਼ਨੂ ਦਾ ਭੇਖ ਧਾਰਿਆ ਜੋ ਵਿਸ਼ਨੂ ਭਗਵਾਨ ਨਾਲ ਵਿਆਹ ਕਰਨਾ ਚਾਹੁੰਦੀ ਸੀ । ਉਸ ਨੇ ਅਜਿਹਾ ਭੇਸ ਕਰਕੇ ਰਾਜ ਨੂੰ ਕੰਨਿਆਂ ਨਾਲ ਵਿਆਹ ਕਰ ਲਿਆ । ਬਾਹਰੋਂ ਹਮਲਾ ਹੋਣ 'ਤੇ ਰਾਜੇ ਨੇ ਆਪਣੇ ਦਾਮਾਦ ਅਖੌਤੀ ਵਿਸ਼ਨੂ ਤੋਂ ਸਹਾਇਤਾ ਮੰਗੀ। ਉਹ ਤਾਂ ਦੌੜ ਗਿਆ ਪਰ ਵਿਸ਼ਨੂ ਨੇ ਰਾਜੇ ਦੀ ਸਹਾਇਤਾ ਕਰ ਦਿੱਤੀ, ਅਤੇ ਅਖੌਤੀ ਵਿਸ਼ਨੂ ਦੀ ਪੈਜ ਰੱਖ ਲਈ ।

**ਨਉਕਾ**=ਬੇੜੀ ।

## ਭਗਤ ਰਵਿਦਾਸ

**ਲਾਲ**=ਸੁੰਦਰ ਪ੍ਰਭੂ ।

**ਐਸੀ**=ਅਜਿਹੀ ਮਿਹਰ ।

**ਗਰੀਬ ਨਿਵਾਜ**=ਗਰੀਬਾਂ ਨੂੰ ਮਾਣ ਦੇਣ ਵਾਲਾ ।

**ਗੋਸਈਆ**=ਗਊਆਂ ਦਾ ਮਾਲਕ, ਗਵਾਲਾ ਕ੍ਰਿਸ਼ਨ, ਭਾਵ ਪਰਮ ਸੱਤਾ।

**ਛੋਤਿ**=ਭਿੱਟ ।

**ਢਰੈ**=ਢਲਦਾ ਹੈਂ । ਦ੍ਰਵਦਾ ਹੈਂ; ਤਰਸ ਕਰਦਾ ਹੈਂ ।

**ਨਾਮਦੇਵ**=(1270-1350) ਜਨਮ ਨਰਸੀ ਬਾਮਨੀ, ਜ਼ਿਲ੍ਹਾ ਸਤਾਰਾ (ਮਹਾਂਰਾਸ਼ਟਰ)। ਇਨ੍ਹਾਂ ਦੇ ਅਭੰਗ ਮਰਾਠੀ ਵਿਚ ਅਤੇ ਬਾਣੀ ਸਾਧ ਭਾਖਾ ਵਿਚ ਹੈ।

**ਕਬੀਰ**=(1398-1518) ਜਨਮ ਕਾਸ਼ੀ ਵਿਚ। ਦੀਖਿਆ ਰਾਮਾਨੰਦ ਜੀ ਤੋਂ ਲਈ। ਇਨ੍ਹਾਂ ਦੇ ਸ਼ਬਦ ਸਲੋਕ **ਗੁਰੂ ਗ੍ਰੰਥ ਸਾਹਿਬ** ਵਿਚ ਹਨ।

**ਤਿਲੋਚਨ**=(1325) ਬਾਰਸੀ (ਸ਼ੋਲਾਪੁਰ, ਮਹਾਂਰਾਸ਼ਟਰ) ਵਾਸੀ। ਇਸ ਦੀ ਬਾਣੀ **ਗੁਰੂ ਗ੍ਰੰਥ ਸਾਹਿਬ** ਵਿਚ ਹੈ।

**ਸੈਨ**=ਬਾਂਧਵਗੜ੍ਹ (ਰੀਵਾ) ਦੇ ਰਾਜਾ ਰਾਮ ਰਾਜਾ ਦਾ ਨਾਈ, ਰਾਮਾਨੰਦ ਤੋਂ ਦੀਖਿਅਤ, ਭਗਤ, ਇਸ ਦੀ ਬਾਣੀ **ਗੁਰੂ ਗ੍ਰੰਥ ਸਾਹਿਬ** ਵਿਚ ਹੈ।

## ਸ੍ਰੀ ਰਜਬ, ਰਤਨਾਵਲੀ ਤੇ ਸਰਬੰਗੀ

**ਕੁਲੀਨ**=ਉਤਮ ਕੁਲ ਵਿਚ ਪੈਦਾ ਹੋਣ ਵਾਲਾ।

**ਦੇਵਲ**=ਦੇਵਾਲਯ, ਦੇਵ ਮੰਦਰ।

**ਦਾਦੂ**=ਜਨਮ ਅਹਿਮਦਾਬਾਦ ਵਿਚ ਪੇਂਜੇ ਦੇ ਘਰ। ਇਨ੍ਹਾਂ ਦਾ ਵੱਡਾ ਡੇਰਾ ਨਾਰਾਇਣਾ (ਰਾਜਸਥਾਨ) ਵਿਚ ਹੈ। ਇਨ੍ਹਾਂ ਦੀ ਰਚਨਾ ਸਾਖੀ (ਸਲੋਕ) ਤੇ ਪਦੇ, ਆਦਿ ਹੈ।

**ਨੌਖੰਡ**=ਨਵਖੰਡ-ਭਰਤ, ਇਲਾਵ੍ਰਤ, ਕਿੰਪੁਰਖ, ਭਦ੍ਰ, ਕੇਤੁਮਾਲ, ਹਰਿ, ਹਿਰਣਯ, ਰਮਯ ਤੇ ਕੁਸ਼।

**ਕੀਤਾ ਥੋਰੀ**=ਅਖੌਤੀ ਨੀਵੀਂ ਜਾਤਿ ਦਾ ਇਕ ਭਗਤ। ਇਸ ਦੀ ਸਾਧਨਾ ਤੇ ਸ਼ਖ਼ਸੀਅਤ ਬਾਰੇ ਨਾਭਾ ਦਾਸ ਤੇ ਰਾਘੋਦਾਸ ਦੀ **ਭਗਤਮਾਲ**, (ਪੰਨਾ 160) ਵਿਚ ਉਲੇਖ ਮਿਲਦਾ ਹੈ।

**ਜੈਦੇਵ**=ਗੀਤ ਗੋਬਿੰਦ ਦੇਵ ਕਰਤਾ ਕੇਂਦੂਲੀ (ਜ਼ਿਲ੍ਹਾ ਬੀਰਭੂਮ-ਬੰਗਾਲ) ਵਿਚ ਪੈਦਾ ਹੋਏ। ਇਹ ਵੈਸ਼ਣਵ, ਕ੍ਰਿਸ਼ਣ ਉਪਾਸਕ ਸਨ। ਇਨ੍ਹਾਂ ਦੇ ਦੋ ਸ਼ਬਦ **ਗੁਰੂ ਗ੍ਰੰਥ ਸਾਹਿਬ** ਵਿਚ ਹਨ।

## ਜੱਗਾ, ਭਗਤਮਾਲ

**ਢਾਢਯੋ**=ਢਾਡੀ।

**ਚੇਰੋਂ**=ਸੇਵਕ।

**ਨੀਰ**=ਇਕ ਭਗਤ ਜਿਸ ਦਾ ਉਲੇਖ ਨਾਭਾ ਦਾਸ ਦੀ **ਭਗਤਮਾਲ**, (90) ਵਿਚ ਹੈ।

## ਚੈਨ, ਭਗਤਮਾਲ

**ਧੰਨਾ**=ਜੱਟ ਕਬੀਲੇ ਵਿਚੋਂ ਰਾਜਸਥਾਨ ਦਾ ਪ੍ਰਸਿੱਧ ਭਗਤ। ਇਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

**ਵਿਸ਼ਨਪੁਰੀ**=ਵਿਸ਼ਨੂ ਦੀ ਪੁਰੀ, ਭਾਵ ਪ੍ਰਭੂ ਦਾ ਸਥਾਨ, ਮੁਕਤੀ।

**ਭੀਵ**=ਰਹੱਸ, ਭੇਦ।

**ਸੋਭੂ**=ਪ੍ਰਸਿੱਧ ਭਗਤ। ਇਸ ਦਾ ਉਲੇਖ ਰਾਘੋਦਾਸ ਦੀ **ਭਗਤਮਾਲ** (ਪੰਨਾ 120) ਵਿਚ ਹੈ।

**ਸੋਝਾ**=ਪ੍ਰਸਿੱਧ ਭਗਤ। ਇਸ ਦਾ ਉਲੇਖ ਰਾਘੋਦਾਸ ਦੀ **ਭਗਤਮਾਲ** (ਪੰਨਾ 160) ਵਿਚ ਹੈ।

**ਸੀਹਾ**=ਸੀਵਾਂ=ਪ੍ਰਸਿੱਧ ਭਗਤ ਇਸ ਦਾ ਨਾਂ ਨਾਭਾ ਦਾਸ ਦੀ **ਭਗਤਮਾਲ** (ਛੰਦ 90) ਵਿਚ ਹੈ।

## ਵਾਰਾਂ ਭਾਈ ਗੁਰਦਾਸ

**ਬੇਣੀ**=ਇਕ ਭਗਤ ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

**ਧ੍ਰੂ**=ਭਾਗਵਤ ਤੇ ਵਿਸ਼ਨੂ ਪੁਰਾਣ ਅਨੁਸਾਰ ਰਾਜਾ ਉਤਾਨਪਾਦ ਦਾ ਪੁੱਤਰ ਜਿਸ ਨੇ ਮਤਰੇਈ ਮਾਂ ਤੋਂ ਤੰਗ ਆ ਕੇ ਮਧੂ ਬਨ ਵਿਚ ਜਾ ਕੇ ਭਗਤੀ ਕੀਤੀ। ਵਿਸ਼ਨੂ ਨੇ ਇਸ ਨੂੰ ਦਰਸ਼ਨ ਦੇ ਕੇ ਇਸ ਦੀਆਂ ਮਨੋਕਾਮਨਾ ਪੂਰਨ ਕੀਤੀਆਂ।

**ਪ੍ਰਹਿਲਾਦ**=ਹਿਰਣਯ ਕਸ਼ਪ ਦਾ ਪੁੱਤਰ। ਭਗਵਾਨ ਨੇ ਨਰਸਿੰਘ ਰੂਪ ਧਾਰ ਕੇ ਇਸ ਦੀ ਪਿਤਾ ਦੇ ਜ਼ੁਲਮਾਂ ਤੋਂ ਰੱਖਿਆ ਕੀਤੀ।

**ਅੰਬਰੀਕ**=ਅੰਬਰੀਸ਼, ਬਾਲਮੀਕੀ ਰਾਮਾਇਣ ਅਨੁਸਾਰ ਅਜੋਧਿਆ ਦਾ ਰਾਜਾ। ਭਗਵਾਨ ਦੇ ਸੁਦਰਸ਼ਨ ਚੱਕਰ ਨੇ ਇਸ ਦੀ ਦੁਰਬਾਸਾ ਰਿਸ਼ੀ ਦੇ ਕ੍ਰੋਧ ਤੋਂ ਰੱਖਿਆ ਕੀਤੀ।

**ਜਨਕ**=ਮਿਥਲਾ ਦਾ ਰਾਜਾ, ਸੀਤਾ ਦਾ ਪਿਤਾ। ਇਹ ਰਾਜਾ ਵੀ ਸੀ ਅਤੇ ਭਗਤ ਵੀ ਸੀ।

**ਬਾਲਮੀਕ**=(1) ਰਾਮਾਇਣ ਦਾ ਕਰਤਾ ਇਸ ਨੂੰ ਆਦਿ ਕਵੀ ਵੀ ਆਖਦੇ ਹਨ। (2) ਕਥਿਤ ਚੰਡਾਲ ਜਾਤ ਵਿਚੋਂ ਰਿਸ਼ੀ।

**ਭਭੀਸ਼ਣ**=ਰਾਵਣ ਦਾ ਛੋਟਾ ਭਰਾ। ਇਹ ਲੰਕਾ ਜੁੱਧ ਸਮੇਂ ਭਗਵਾਨ ਰਾਮ ਚੰਦਰ ਨਾਲ ਰਲ ਗਿਆ।

**ਬਿਦਰ**=ਰਾਜਾ ਵਿਚਿਤ੍ਰ ਵੀਰਯ ਦੀ ਦਾਸੀ ਸੁਦੇਸ਼ਨਾ ਤੋਂ ਬਿਆਸ ਦਾ ਪੁੱਤਰ। ਇਹ ਪ੍ਰਸਿੱਧ ਨੀਤੀ ਵੇਤਾ ਹੋਇਆ ਹੈ।

**ਵਿਖਲੀਪਤਿ**=ਬਿਖਲੀਪਤ, ਵਿਕਾਰਾਂ ਵਿਚ ਗ੍ਰਸਿਆ ਹੋਇਆ।

**ਜਸ਼ੋਧਾ**=ਯਸ਼ੋਧਾ, ਕ੍ਰਿਸ਼ਣ ਜੀ ਦੀ ਪਾਲਕ ਮਾਤਾ, ਨੰਦ ਗੁਆਲੇ ਦੀ ਪਤਨੀ।

**ਵਾਸਦੇਵ**=ਵਸੂ ਦੇਵ ਦੇ ਪੁੱਤਰ ਕ੍ਰਿਸ਼ਣ ਜੀ। ਵਸੂਦੇਵ ਚੰਦਰ ਵੰਸੀ ਯਾਦਵ ਸੀ।

## ਨਾਭਾਦਾਸ, ਭਗਤਮਾਲ

**ਭਵ**=ਭਵ, ਭਵ ਸਾਗਰ ਦਾ ਸੰਖੇਪ

**ਅਵਲੰਬਨ**=ਸਹਾਰਾ, ਆਧਾਰ।

**ਤਿਲੋਚਨ ਆਦਿ**=ਇਨ੍ਹਾਂ ਭਗਤਾਂ ਤਿਲੋਚਨ, ਹਰਿ ਨਾਮ, ਧੀਰ, ਆਧਾਰ, ਸੋਭਾ, ਸੀਵਾਂ, ਸਧਨਾ, ਆਸਾਧਰ, ਡੂੰਗਰ, ਕਾਸੀਸਵਰ, ਨੀਰਦਯੋ, ਰਾਜ, ਪਦਾਰਥ, ਉਦਾ, ਸੋਭੂ, ਪਦਮ, ਕ੍ਰਿਸ਼ਨ, ਬਿਮਲਾਨੰਦ, ਰਾਮਦਾਸ ਦੇ ਨਾਂ ਰਾਘੋ ਦਾਸ ਦੀ ਭਗਤਮਾਲ ਵਿਚ ਵੀ ਹਨ।

## ਮਿਹਰਬਾਨ, ਪੋਥੀ ਸੱਚਖੰਡ

**ਅਯੋਧਿਆ**=ਯੂ. ਪੀ. ਵਿਚ ਫੈਜਾਬਾਦ ਦੇ ਇਲਾਕੇ ਵਿਚ ਸਰਜੂ ਨਦੀ ਦੇ ਕੰਢੇ, ਸੱਤ ਪੁਰੀਆਂ ਵਿਚੋਂ ਇਕ ਪੁਰੀ। ਇਹ ਸੂਰਜ ਵੰਸ ਦੇ ਰਾਜਿਆਂ ਦੀ ਰਾਜਧਾਨੀ ਤੇ ਭਗਵਾਨ ਰਾਮ ਦਾ ਜਨਮ ਸਥਾਨੇ ਸੀ।

**ਮਟ**=ਸੁੰਨੇ ਥਾਂ ਬਣਾਇਆ ਡਾਟਦਾਰ ਮਕਾਨ ਜਿਸ ਵਿਚ ਇਕ ਆਦਮੀ ਲੇਟ ਸਕੇ ਅਤੇ ਜਿਸ ਦਾ ਇਕੋ ਦਰ ਹੋਵੇ।

## ਗੋਸਟਿ ਸਧਨੇ ਗੁਸਾਈ ਕੀ

**ਬੈਸਨਉ**=ਵਿਸ਼ਨੂ ਦੇਵਤਾ ਨਾਲ ਜਿਸ ਦਾ ਸੰਬੰਧ, ਇਸ ਮਤ ਦੇ ਪੰਜ ਭੇਦ—ਨਿੰਬਾਰਕ, ਮਾਧਵ, ਸ੍ਰੀ, ਰਾਮਾਵਤ, ਵਲਭੀ ਹਨ। ਇਥੇ ਜੋ ਮਾਸਾਹਾਰੀ ਨਹੀਂ।

**ਬਿਬੇਕੀ**=ਵਿਚਾਰ ਵਾਲਾ, ਵਸਤੂ ਦੀ ਅਸਲੀਅਤ ਜਾਣਨ ਵਾਲਾ।

**ਸਗਉਤੀ**=ਮਾਸ।

**ਬਕਰ ਕਸਾਈ**=ਬੱਕਰੇ ਮਾਰਨ ਵਾਲਾ ਤੇ ਉਸ ਦਾ ਮਾਸ ਵੇਚਣ ਵਾਲਾ

ਕਸਾਈ ।

ਛੱਤਾ=ਭੇਡੂ, ਦੁੰਬਾ ।

ਸਰਾਪ=ਗਾਲੀ, ਬਦ ਦੁਆ ।

ਸਾਲਣਾ=ਸ+ਲਵਣ, ਸਲੂਣਾ, ਮਾਸ, ਝਟਕਾ ।

ਗੋਸ਼ਤ=ਮਾਸ ।

ਪਾਏ=ਖਰੌੜੇ ।

ਹੇੜ=ਇੱਜੜ ।

ਪਰਮਾਰਥ=ਉੱਤਮ ਵਿਦਿਆ, ਵਾਕ ਦਾ ਭਾਵ ਅਰਥ, ਸਿਧਾਂਤ ।

ਪੰਚ ਦੁਸ਼ਟ=ਪੰਜ ਵਿਕਾਰ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ।

ਬਟਬਾਰੀ=ਬਟਮਾਰੀ, ਵਾਟ ਮਾਰ, ਰਾਹ ਮਾਰਨ ਵਾਲਾ, ਡਾਕੂ ।

ਛਿਨਾਰ=ਛਿੰਨਾ=ਵੇਸਵਾ, ਵੇਸਵਾ ਔਰਤ, ਵਿਭਚਾਰੀ ।

ਕਵਡਾ=ਕਉਡਾ, ਕੌਡਾਂ, ਕਉਡੀਆਂ ।

ਟੁਕੜੇ=ਦਮੜੇ, ਰੋਜ਼ੀ ।

ਪਰਧਾਮ=ਪਰਲੋਕ ।

## ਕਥਾ ਗੁਸਾਈ ਰਵਿਦਾਸ ਜੀ ਕੀ ਸਮਾਵਣੇ ਕੀ

ਠਾਕੁਰ=ਠਾਕੁਰ, ਦੇਵਤਾ, ਪੂਜਯ ਇਸ਼ਟ ।

ਗੋਵਿੰਦ=ਧਰਤੀ ਦੀ ਪਾਲਣਾ ਕਰਨ ਵਾਲਾ ਪ੍ਰਮਾਤਮਾ ।

ਗੋਸਾਈ=ਗੋਸ੍ਵਾਮੀ, ਜਿਸ ਨੇ ਇੰਦ੍ਰੀਆਂ ਨੂੰ ਕਾਬੂ ਕੀਤਾ ਹੋਵੇ ।

ਆਗਮ=ਭਵਿੱਖ ਵਿਚ ਹੋਣ ਵਾਲੀ ਘਟਨਾ ਦੀ ਖਬਰ ਦੇਣਾ ।

ਧਰਮਸ਼ਾਲਾ=ਧਰਮ ਪ੍ਰਚਾਰ ਦਾ ਸਥਾਨ ।

ਡਾਵਣੇ=ਚੰਦੋਆ ।

ਝਝਰੀ=ਸੁਰਾਹੀ ।

ਸੀਸਾ=ਬੋਤਲ ।

ਤ੍ਰਿਮਾਵਲੀ=ਇਕ ਬਰਤਨ ।

ਅਰਗਜੇ=ਚੰਦਨ, ਕੇਸਰ, ਕਸਤੂਰੀ, ਮੁਸ਼ਕ ਬਿੱਲੀ ਦੀ ਚਿਕਨਾਈ, ਇਤਰ, ਗੁਲਾਬ ਦੇ ਪੱਤਿਆਂ ਤੋਂ ਬਣੀ ਖੁਸ਼ਬੂ ।

ਬਿਲੀਪਾਤ=ਵਿਰਲਾਪ ।

ਨਿਮਤੇ=ਖਾਣਾ ਖਾਂਦੇ ।

ਕਿਰਮਚੀ=ਕਿਰਮਜ਼ੀ, ਇਕ ਤਰ੍ਹਾਂ ਦੇ ਕਿਰਮ ਤੋਂ ਬਣਿਆ, ਲਾਲ ਰੰਗ।

ਬਾਦੀ=ਵਾਦ ਵਿਵਾਦ ਕਰਨ ਵਾਲਾ ।

ਆਰਭੱਟੀ=ਰੰਗ ਸ਼ਾਲਾ, ਮਾਇਆ, ਨਾਟਕ ਦਾ ਉਹ ਭਾਗ ਜਿਸ ਵਿਚ ਬੀਰ ਤੇ ਰੁਦ੍ਰ ਰਸ ਵਿਖਾਏ ਗਏ ਹੋਣ ।

ਪਊਏ=ਖੜਾਵਾਂ, ਪਾਦੁਕਾ ।

ਅੰਗਉਛਾ=ਅੰਗ ਪੂੰਝਣ (ਸਾਫ ਕਰਨ) ਦਾ ਬਸਤਰ, ਪਰਨਾ ।

ਤਾਬਹੜਾ=ਤਾਂਬੇ ਦੀ ਬਾਟੀ ਦੀ ਸ਼ਕਲ ਦਾ ਭਾਂਡਾ ।

ਟੋਕਾ=ਟੁਕਿਆ, ਨਿਸ਼ਚਿਤ ਕੀਤਾ ।

ਦਖਨਾ=ਦਾਨ ਵਾਲੀ ਭੇਂਟ ।

ਸਾਂਟ=ਬਦਲੇ ਵਿਚ, ਵਟਾਂਦਰਾ ।

ਮਧੁਪੁਰੀ=ਮਥੁਰਾ ।

ਥੀਮ=ਪੂਰਨ ।

ਡਿਗੰਬਰ=ਦਿਗੰਬਰ, ਜੈਨ ਮਤ ਦੇ ਸਾਧੂ ਜੋ ਦਿਸ਼ਾਵਾਂ ਨੂੰ ਆਪਣੇ ਕੱਪੜੇ ਸਮਝਦੇ ਹਨ । ਨੰਗੇ ਰਹਿਣ ਵਾਲੇ ।

ਖਵਾਨਿਨ ਖਾਨ=ਖਾਨਾਂ ਵਿਚੋਂ ਵੱਡਾ ਖਾਨ ।

ਕੁਸਾ=ਦਰਭ, ਦੱਭ, ਇਕ ਕਿਸਮ ਦਾ ਘਾਹ, ਜੋ ਪਵਿੱਤਰ ਮੰਨਿਆ ਜਾਂਦਾ ਹੈ । ਪ੍ਰਾਣੀ ਦੇ ਮਰਨ ਵੇਲੇ ਹੇਠ ਵਿਛਾਇਆ ਜਾਂਦਾ ਹੈ ।

ਖੀਰੋਗਤ=ਰੇਸ਼ਮੀ ਕੱਪੜੇ ।

ਖੀਰੋਦਕ=ਰੇਸ਼ਮੀ ਕੱਪੜੇ ।

ਪਗਹੁ=ਪੈਰਾਂ ਨੂੰ ।

ਬੇਬਾਨ=ਵਿਮਾਨ, ਦੇਵਤਿਆਂ ਦਾ ਆਕਾਸ਼ ਵਿਚ ਵਿਚਰਨ ਵਾਲਾ ਰੱਥ।

ਸੁਖਾਸਨ=ਪਾਲਕੀ, ਨਰਮ ਆਸਣ, ਜਿਸ 'ਤੇ ਬੈਠਿਆਂ ਸੁੱਖ ਮਿਲੇ।

ਵਾਜੰਤ੍ਰ=ਵਾਜੇ ।

## ਰਾਘੋਦਾਸ, ਭਗਤਮਾਲ

ਤ੍ਰਿਲੋਚਨ, ਆਦਿ=ਇਨ੍ਹਾਂ 19 ਭਗਤਾ ਦੇ ਨਾਂ, ਅਸੀਂ ਅੱਗੇ ਵੇਖਿਆ ਹੈ, ਨਾਭਾ ਦਾਸ ਦੀ ਭਗਤ ਮਾਲ (90) ਵਿਚ ਵੀ ਹਨ ।

ਸਲਿਤ=ਸਰਿਤ, ਨਦੀ, ਗਮਨ ਕਰਨ ਵਾਲੀ ਹੋਣ ਕਰਕੇ ਇਹ ਨਾਂ ਹੈ ।

# ਪ੍ਰੇਮ ਅੰਬੋਧ (1-10)

**ਅਮੀ**=ਅੰਮ੍ਰਿਤ, ਅਮਿਅ

**ਅਸਟਾਂਗ ਜੋਗ**=ਜੋਗ ਕਿਰਿਆ ਦੇ ਅੱਠ ਅੰਗ—ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਿਆਨ, ਸਮਾਧਿ ।

**ਸੰਸਕਾਰ**=ਕਿਸੇ ਕਰਮ ਦੇ ਕਰਨ ਤੋਂ ਪੈਦਾ ਹੋਇਆ ਖਿਆਲ, ਉਹ ਕਰਮ ਇਸ ਦਾ ਪ੍ਰਭਾਵ ਚਿਤ ਉੱਪਰ ਬਣਿਆ ਰਹੇ ।

**ਪਖਾਣ**=ਪਾਸ਼ਾਣ, ਪੱਥਰ ।

**ਪਾਰਸ**=ਕਲਪਤ ਪੱਥਰ ਜਿਸ ਦੇ ਛੂਹਣ ਤੋਂ ਲੋਹੇ ਤੋਂ ਸੋਨਾ ਹੋਇਆ ਮੰਨਿਆ ਜਾਂਦਾ ਹੈ ।

**ਚੌਰਾਸੀ ਲੱਖ**=ਜੀਵਾਂ ਦੀਆਂ ਚੌਰਾਸੀ ਲੱਖ ਜਾਤੀਆਂ ਮੰਨੀਆਂ ਗਈਆਂ ਹਨ । ਇਨ੍ਹਾਂ ਵਿਚੋਂ 9 ਲੱਖ ਜਲਵਾਸੀ, ਦਸ ਲੱਖ ਹਵਾ ਵਿਚ ਉੱਡਣ ਵਾਲੇ ਪੰਛੀ, 8 ਲੱਖ ਸਥਿਤ ਰਹਿਣ ਵਾਲੇ ਬ੍ਰਿੱਛ, ਆਦਿ, 11 ਲੱਖ ਪੇਟ ਬਲ ਰੀਂਘਣ ਵਾਲੇ ਸੱਪ, ਆਦਿ, 30 ਲੱਖ ਚੌਪਾਏ ਤੇ 4 ਲੱਖ ਮਨੁੱਖ ਜਾਤੀ ਦੇ ਜੀਵ ਹਨ ।

**ਅਜ**=ਬੱਕਰਾ ।

**ਪਾਰਥ**=ਪ੍ਰਿਥਾ (ਕੁੰਤੀ), ਦਾ ਪੁੱਤਰ, ਇਥੇ, ਅਰਜਨ ।

**ਗੀਤਾ**=ਮਹਾਂਭਾਰਤ ਦੇ ਭੀਸ਼ਮ ਪਰਬ ਦਾ ਇਕ ਭਾਗ ਜਿਸ ਦੇ 18 ਅਧਿਆਇ (700 ਸਲੋਕ) ਹਨ । ਦੱਸਿਆ ਜਾਂਦਾ ਹੈ ਕਿ ਇਹ ਕ੍ਰਿਸ਼ਨ ਵੱਲੋਂ ਅਰਜਨ ਨੂੰ ਉਪਦੇਸ਼ ਹੈ ।

**ਪੰਜ ਜੋਗ**=ਕਰਮ, ਅਸ਼ਟਾਂਗ, ਬੁਧਿ, ਭਗਤੀ, ਗਿਆਨ ।

**ਬਰਨ**=ਬ੍ਰਾਹਮਣ, ਖੱਤਰੀ ਆਦਿ ਜਾਤਾਂ, ਕੰਮਾਂ ਦੇ ਭੇਦ ਕਰਕੇ ਵੀ ਹਨ । ਗੋਰਾ (ਬ੍ਰਾਹਮਣ), ਲਾਲ (ਕਸ਼ੱਤਰੀ), ਪੀਲਾ (ਵੈਸ਼), ਕਾਲਾ (ਸ਼ੂਦਰ) **ਵਿਸ਼ਣੂ ਪੁਰਾਣ**, II 4

**ਆਸ੍ਰਮ**=ਜੀਵਨ ਦੀ ਅਵਸਥਾ—ਇਸ ਦੇ ਚਾਰ ਭੇਦ—ਬ੍ਰਹਮਚਰਯ, ਗ੍ਰਿਹਸਥ, ਵਾਨਪ੍ਰਸਥ, ਸੰਨਯਾਸ ਹਨ ।

**ਕੁਲ**=ਨਸ, ਵੰਸ ।

**ਅਨੁਰਾਗ**=ਪ੍ਰੇਮ, ਪ੍ਰੇਮ ਬਦਲੇ ਕੀਤਾ ਕੰਮ (ਸਾਧਨਾ) ।

**ਪਰਾਲਬਧ**=ਦੇਹ ਦੇ ਆਰੰਭ ਵਿਚ ਕਰਨ ਵਾਲਾ ਕੰਮ ਜਿਸ ਰਾਹੀਂ ਦੇਹ ਦੀ ਪ੍ਰਾਪਤੀ ਹੋਈ ਹੈ ।

**ਤੀਨ ਗੁਨ**=ਪ੍ਰਕਿਰਤੀ ਦੇ ਤਿੰਨ ਗੁਣ-ਸਤ, ਰਜ, ਤਮ ।

**ਨਿਹਕਰਮ**=ਜੋ ਕਰਮਾਂ ਵਿਚ ਲਿਪਤ ਨਾ ਹੋਵੇ ।

**ਸੋਨਿਸਟਤ**=ਇਸ ਦੀ ਥਾਂ ਪਾਠ 'ਸੁਨਿਮਤ' ਵੀ ਹੈ ।

**ਜਾਗਤ, ਸੁਪਨ, ਸੁਖੋਪਤਿ**=ਆਤਮਾ ਦੀਆਂ ਪਹਿਲੀਆਂ ਤਿੰਨ ਅਵਸਥਾਵਾਂ ਚਾਰ ਪਦਾਂ ਵਿਚੋਂ ਪਹਿਲੇ ਤਿੰਨ (ਜਾਗ੍ਰਤ, ਸੁਪਨ ਤੇ ਗਾੜ੍ਹੀ ਨਿੰਦਾ)

(11-20)

**ਸੰਕਲਪ**=ਮਨ ਦਾ ਫੁਰਨਾ ।

**ਬਿਕਲਪ**=ਵਿਭਿੰਨ ਕਲਪਨਾ ਕਰਨੀ, ਸੰਦੇਹ, ਸ਼ੰਕਾ ।

**ਪਟਲ**=ਪਰਦਾ, ਆਵਰਣ ।

**ਮੁਕਰਿ**=ਦਰਪਣ, ਸ਼ੀਸ਼ਾ ।

**ਚਉਥਾ ਪਦ**=ਜਾਗ੍ਰਿਤ, ਸੁਪਨ, ਸੁਖੋਪਤਿ ਤੋਂ ਪਰ੍ਹੇ ਤੁਰੀਆ ਅਵਸਥਾ, ਗਿਆਨ ਅਵਸਥਾ ।

**ਬਿਲਮ**=ਇਸ ਦੀ ਥਾਂ ਪਾਠ 'ਬਿਸਮ' ਵੀ ਹੈ ।

**ਨੇਮੁਨ**=ਇਸ ਦੀ ਥਾਂ 'ਦਮਨ' ਵੀ ਹੈ ।

**ਅੰਤਹਕਰਨ**=ਅੰਤਰ ਦੀ ਇੰਦਰੀ, ਇਸ ਦੇ ਚਾਰ ਭੇਦ ਹਨ—ਮਨ, ਬੁਧਿ, ਚਿਤ, ਅਹੰਕਾਰ ।

**ਉਪਾਧ**=ਵਸਤੂ ਦੇ ਬੋਧ ਕਰਾਉਣ ਦਾ ਕਾਰਜ, ਜੋ ਵਸਤੂ ਤੋਂ ਭਿੰਨ ਹੋਵੇ, ਛਲ ।

**ਸਮੀ ਭੂਮ**=ਇਸ ਦੀ ਥਾਂ 'ਸਮੀਪ ਭਰਮ' ਵੀ ਹੈ ।

**ਕੁਸਾ**=ਦੱਭ, ਪਵਿੱਤਰ ਘਾਹ ।

**ਮਿਰਗਾ**=ਮਿਰਗਾਨੀ, ਮ੍ਰਿਗ ਦੀ ਖਲੜੀ, ਮ੍ਰਿਗ ਦੀ ਖਲੜੀ ਦਾ ਆਸਣ।

**ਗ੍ਰੀਵਾ**=ਗਰਦਨ ।

**ਪਾਤੰਜਲ**=ਪਾਤੰਜਲ ਦਰਸ਼ਨ, ਪਤੰਜਲੀ ਰਿਸ਼ੀ ਦਾ ਰਚਿਆ ਹੋਇਆ ਯੋਗ ਦਰਸ਼ਨ । ਇਸ ਦੇ ਚਾਰ ਪਾਦ—ਸਮਾਧੀ, ਸਾਧਨ, ਵਿਭੂਤੀ ਤੇ ਕੈਵਲਯ ਹਨ । ਇਸ ਦੇ ਸਾਰੇ ਸੂਤਰ 195 ਹਨ ।

**ਅਪਾਨ**=ਪੰਜ ਪ੍ਰਾਣਾਂ ਵਿਚੋਂ ਇਕ । ਇਸ ਦੀ ਗਤੀ ਗੁਦਾ ਵਿਚ ਹੈ।

**ਮੇਰ ਡੰਡ**=ਕੰਗਰੋੜ ਨਾਲ ਲੱਗੀ ਸੁਖਮਨਾ ਨਾੜੀ ਜੋ ਜੋਗੀ ਦੇ ਸਵਾਸ ਦਿਮਾਗ ਵਿਚ ਲੈ ਜਾਂਦੀ ਹੈ ।

**ਤ੍ਰਿਬੇਣੀ**=ਇੜਾ, ਪਿੰਗਲਾ ਤੇ ਸੁਖਮਨਾ ਦਾ ਸੰਗਮ ।

**ਸਾਂਖ ਸ਼ਾਸਤਰ**=ਸਾਂਖਯ, ਇਸ ਦਾ ਕਰਤਾ ਕਪਲ ਮੁਨਿ ਹੈ । ਇਸ ਅਨੁਸਾਰ 25 ਤੱਤ-ਪ੍ਰਕਿਰਤੀ, ਮਹੱਤਤ੍ਵ, ਅਹੰਕਾਰ, ਪੰਜ ਤਨ ਮਾਤਰ (ਰੂਪ, ਰਸ, ਗੰਧ, ਸਪਰਸ਼, ਸ਼ਬਦ), ਪੰਜ ਮਹਾਂਭੂਤ (ਪ੍ਰਿਥਵੀ, ਜਲ, ਅਗਨੀ, ਪਵਨ, ਆਕਾਸ਼), ਗਿਆਰਾਂ ਇੰਦਰੀਆਂ (ਪੰਜ ਗਿਆਨ ਇੰਦਰੀਆਂ, ਪੰਜ ਕਰਮ ਇੰਦਰੀਆਂ ਤੇ ਮਨ) ਹਨ ।

**ਬੇਦਾਂਤੀ**=ਇਸ ਦਰਸ਼ਨ ਦੇ ਆਚਾਰਯ ਵੇਦ ਵਿਆਸ ਸਨ । ਇਸ ਅਨੁਸਾਰ ਮਾਇਆ ਰਾਹੀਂ ਸਭ ਕੁਝ ਬ੍ਰਹਮ ਵਿਚੋਂ ਉਪਜਿਆ ਹੈ ਅਤੇ ਉਸੇ ਵਿਚ ਲੀਨ ਹੋਵੇਗਾ । ਸ਼ੁੱਧ ਮਾਇਆ ਵਿਚ ਬ੍ਰਹਮ ਦਾ ਪ੍ਰਤੀਬਿੰਬ ਈਸ਼ਵਰ ਹੈ ਪਰ ਮਲੀਨ ਮਾਇਆ ਵਿਚ ਜੀਵ ਹੈ । ਜੀਵ ਅਵਿਨਾਸ਼ੀ ਤੇ ਇਕ ਹੈ ਪਰ ਉਪਾਧੀ ਭੇਦ ਕਰ ਕੇ ਵੱਖ ਵੱਖ ਭਾਸਦਾ ਹੈ । ਬ੍ਰਹਮ ਗਿਆਨ ਰਾਹੀਂ ਉਪਾਧੀ ਭੇਦ ਮਿਟਦਾ ਹੈ ਅਤੇ ਮੁਕਤੀ ਪ੍ਰਾਪਤੀ ਹੁੰਦੀ ਹੈ ।

**ਤੀਨ ਭਵਨ**=ਤਿੰਨ ਲੋਕ—ਸੁਰਗ, ਪ੍ਰਿਥਵੀ ਤੇ ਪਾਤਾਲ ।

**ਅਜ**=ਜਨਮ ਰਹਿਤ, ਅਜੋਕੀ ।

**ਸਾਤਕ**=ਸਾਤ੍ਵਿਕ, ਸਤੋ ਗੁਣੀ, ਸਤੋ ਗੁਣ ਦਾ ਕਾਰਜ ਸ਼ਾਂਤ, ਦਇਆ, ਦਾਨ, ਖਿਮਾ, ਆਦਿ ਹੈ ।

**ਰਾਜਸ**=ਰਜੋ ਗੁਣੀ, ਰਜੋ ਗੁਣ ਮੋਹ, ਅਹੰਕਾਰ ਦਾ ਕਾਰਨ ਹੈ ।

**ਤਾਮਸ**=ਤਮੋ ਗੁਣੀ, ਅੰਧਕਾਰ ਰੂਪ ਮਾਇਆ ਦਾ ਗੁਣ ।

**ਬਾਇ**=ਹਵਾ ।

**ਹੁਤਾਸਨ**=ਅਗਨੀ (ਜੋ ਹਵਨ ਕੀਤੇ ਪਦਾਰਥਾਂ ਨੂੰ ਖਾਵੇ)

**ਬਾਤ**=ਹਵਾ ।

**ਚਛ**=ਚਕਸ਼ੂ, ਅੱਖਾਂ ।

**ਘ੍ਰਾਨ**=ਕੰਨ ।

**ਉਪਿੰਦ੍ਰ**=ਅਦਿਤੀ ਤੋਂ ਕਸ਼ਪ ਦਾ ਪੁੱਤਰ, ਇੰਦਰ ਦਾ ਛੋਟਾ ਭਰਾ, ਵਾਮਨ ਅਵਤਾਰ ।

(21-30)

**ਅੰਤਹਕਰਣ**=ਅੰਦਰ ਦੀ ਇੰਦ੍ਰੀ ਜਿਸ ਦੇ ਸਹਿਯੋਗ ਨਾਲ ਬਾਹਰਲੀਆਂ ਇੰਦ੍ਰੀਆਂ ਕੰਮ ਕਰਦੀਆਂ ਹਨ। ਇਸ ਦੇ ਚਾਰ ਭੇਦ ਮਨ, ਬੁਧਿ, ਚਿਤ ਤੇ ਅਹੰਕਾਰ ਹਨ।

**ਪਾਂਚ ਦੁਸ਼ਟ**=ਪੰਜ ਵਿਕਾਰ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ।

**ਖਟ ਉਰਮੀ**=ਛੇ ਲਹਿਰਾਂ-ਭੁੱਖ, ਤ੍ਰਿਖਾ, ਸੋਕ, ਮੋਹ, ਬੁਢਾਪਾ ਤੇ ਮਰਨ।

**ਸੰਜਮ**=ਨਿਯਮ।

**ਨਿਰਬਾਨ ਪਦ**=ਤੁਰੀਆ ਪਦ, ਅਵਿਨਾਸ਼ੀ ਪਦ।

**ਡਿੰਭ**=ਦੰਭ, ਪਾਖੰਡ।

**ਦਸ ਸਮ**=ਇਹ ਬਰਾਬਰ ਸਮਝਣੇ ਹਨ—ਸੁਖ ਦੁਖ, ਹਾਨ ਲਾਭ, ਗਰਮੀ ਸਰਦੀ, ਜਸ ਅਪਜਸ, ਮਾਨ ਅਪਮਾਨ

**ਦਸ ਵਿਕਾਰ**=ਲੋਕ ਲਾਜ, ਕੁਲ ਦੀ ਵਡਿਆਈ, ਪਰਨਿੰਦਾ, ਉਸਤਤ, ਦੁਸਟ ਮਿਤ੍ਰਾਈ, ਡਿੰਭ, ਅਭਿਮਾਨ, ਮਮਤਾ ਤੇ ਅਹੰਕਾਰ।

**ਦਸ ਟੇਕ**=ਦਇਆ, ਧਰਮ, ਧੀਰਜ, ਬੈਰਾਗ, ਸੇਵਾ, ਸਾਂਤ, ਬਿਬੇਕ ਅਹਿੰਸਾ, ਸੋਚ, ਕੋਮਲ ਉਚਾਰਨ।

**ਪਨਹਾਰੀ**=ਪਾਣੀ ਢੋਣ ਵਾਲੀ।

**ਕਲਸ**=ਘੜਾ।

**ਨਉਧਾ ਭਗਤੀ**=ਸ੍ਵਣ, ਕੀਰਤਨ, ਸਿਮਰਣ, ਪਾਦ ਸੇਵਨ, ਅਰਚਨ (ਫੁੱਲਾਂ ਦਾ ਚੜ੍ਹਾਵਾ), ਵੰਦਨ (ਨਮਸਕਾਰ), ਸਖਾ, ਦਾਸ, ਆਤਮ ਨਿਵੇਦਨ।

**ਸਰਬ ਖਲੁਇੰਦ ਬ੍ਰਹਮ**=ਕੇਵਲ ਬ੍ਰਹਮ ਹੀ ਹੈ, ਹੋਰ ਮਿਥਿਆ ਹੈ।

**ਨੇਰੰਗ**=ਨਵਰੰਗ, ਨਵਾਂ ਰੰਗ।

**ਲਖ ਚਉਰਾਸੀ ਖੇਲ**=ਚੌਰਾਸੀ ਲੱਖ ਜੂਨਾਂ।

(31-35)

**ਨਿਗ੍ਰਹਿ**=ਇੰਦ੍ਰੀਆਂ ਨੂੰ ਵਿਕਾਰਾਂ ਵੱਲੋਂ ਰੋਕਣ ਦੀ ਕ੍ਰਿਆ।

**ਅਸਟਾਂਗ ਜੋਗ**=ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਿਆਨ ਤੇ ਸਮਾਧੀ ਇਹ ਜੋਗ ਦੇ ਅੱਠ ਅੰਗ ਹਨ।

**ਬਿਸਨਪਦ**=ਵਿਸ਼ਨੂ ਪਦ, ਸੂਰਦਾਸ, ਮੀਰਾਬਾਈ, ਆਦਿ ਦੇ ਪਦੇ। ਪਿੰਗਲ ਅਨੁਸਾਰ ਇਨ੍ਹਾਂ ਦੇ 8 ਭੇਦ ਹਨ।

**ਕਰਾਮਾਤ**=ਅਖੌਤੀ ਅਲੌਕਿਕ ਸ਼ਕਤੀਆਂ ਜਿਨ੍ਹਾਂ ਰਾਹੀਂ ਅਣਹੋਣੀ ਬਾਤ

ਸਿੱਧ ਹੋ ਸਕੇ ।

ਬਿਡਾਰਨਾ=ਮਾਰਨਾ ।

## ਪ੍ਰਿਆਦਾਸ

ਕਸ=ਕਸਵਟੀ ।

ਕੁਲਾਚਾਰ=ਕੁਲ ਦਾ ਵਿਹਾਰ, ਕੁਲ ਰੀਤੀ ।

ਪ੍ਰਤਿਹਾਰ=ਪ੍ਰਤਿਹਾਰ, ਚੋਰ

ਗੰਡਕੀ ਕੋ ਸੁਤ=ਗੰਡਕੀ ਨਦੀ ਵਿਚੋਂ ਨਿਕਲਿਆ ਸਾਲਗ੍ਰਿਮ ।

ਅਭਿਖੇਕ=ਜਲ ਛਿੜਕਣ ਦੀ ਕ੍ਰਿਆ ।

ਗਾਤ=ਸਰੀਰ, ਗਤੀ ।

ਨਿਹੋਰ=ਬੇਨਤੀ ।

## ਗਰੀਬਦਾਸ, ਛੁਡਾਨੀ ਵਾਲੇ

ਬਾਲਮੀਕ=ਵਲਮੀਕ, ਵਰਮੀ ਤੋਂ ਪੈਦਾ ਹੋਇਆ । 1. ਰਾਮਾਇਣ ਦਾ ਕਰਤਾ 2. ਕਥਿਤ ਚੰਡਾਲ ਜੋ [illegible] ਗਿਣਿਆ। ਲਾਲ ਬੇਗ ਇਸੇ ਦਾ ਅਵਤਾਰ ਸੀ ।

ਕੁੰਡ=ਪਾਣੀ ਦੀ ਰੱਖਿਆ ਕਰਨ ਵਾਲਾ ਟੋਆ । ਜਿਵੇਂ ਗੰਗਾ ਕੁੰਡ ਹੈ ।

ਸ਼ਟ ਦਰਸਨ=ਖਟ ਦਰਸ਼ਨ, ਛੇ ਸ਼ਾਸਤ੍ਰ ਵੈਸ਼ੇਸ਼ਿਕ, ਨਿਆਇ, ਸਾਂਖ, ਜੋਗ, ਮੀਮਾਂਸਾ, ਵੇਦਾਂਤ ।

ਅਜਾਮਲ=ਕਨੌਜ ਦੇਸ਼ ਦਾ ਦੁਰਾਚਾਰੀ ਬ੍ਰਾਹਮਣ । ਇਸ ਨੇ ਵੇਸਵਾ ਨਾਲ ਵਿਆਹ ਕੀਤਾ । ਇਸ ਦੇ ਦਸ ਪੁੱਤਰਾਂ ਵਿਚੋਂ ਛੋਟਾ ਨਾਰਾਇਣ ਸੀ । ਇਸ ਤੋਂ ਇਸ ਨੇ ਸਾਧਨਾ ਕਰਕੇ ਮੁਕਤੀ ਪ੍ਰਾਪਤ ਕੀਤੀ ।

ਗਣਕਾ=1. ਇਕ ਪਿੰਗਲਾ, ਜਨਕਪੁਰੀ ਦੀ ਵਾਸੀ ਇਸ ਨੂੰ ਇਕ ਦਫਾ ਕਾਮੀ ਪੁਰਖ ਨਾ ਮਿਲਿਆ । ਇਸ ਨੇ ਤੋਬਾ ਕੀਤੀ ਤੇ ਤਰ ਗਈ। 2. ਇਸ ਨੂੰ ਕਿਸੇ ਸਾਧੂ ਨੇ ਤੋਤਾ ਦਿੱਤਾ ਤਾਂ ਕਿ ਗਣਕਾ ਉਸ ਨੂੰ ਰਾਮ ਨਾਮ ਸਿਖਾਏ । ਇਸੇ ਸਿਲਸਿਲੇ ਵਿਚ ਉਸ ਨੇ ਸਾਧਨਾ ਕਰ ਲਈ ।

## ਮੱਕੇ ਮਦੀਨੇ ਦੀ ਗੋਸਟਿ

**ਕਾਜੀ ਪੀਰ ਬਹਾਵਦੀਂ**=ਮਦੀਨੇ ਦਾ ਇਕ ਪੀਰ ਜਿਸ ਨਾਲ ਗੁਰੂ ਸਾਹਿਬ ਦੀ ਹੋਈ ਗੋਸ਼ਟਿ ਵਿਖਾਈ ਗਈ ਹੈ ।

**ਸੂਰਾ**=ਕੁਰਾਨ ਦਾ ਬਾਬ (ਪਾਠ)

**ਦੀਨ**=ਧਰਮ

**ਇਮਾਮ**=ਧਰਮ ਆਚਾਰੀਆ

**ਕਾਜੀ**=ਕਜ਼ਾ (ਫੈਸਲਾ) ਕਰਨ ਵਾਲਾ, ਨਿਆਇਕਾਰ

**ਸ਼ੇਖ**=ਬਜ਼ੁਰਗ/ਵਿਦਵਾਨ

**ਕੁਤਬਾ/ਖੁਤਬਾ**=ਵਿਆਖਿਆਨ,

**ਪੈਗੰਬਰ**=ਜੋ ਈਸ਼ਵਰ ਦਾ ਸੁਨੇਹਾ ਲੋਕਾਂ ਪਾਸ ਲੈ ਜਾਵੇ ।

**ਮਜਹਬ**=ਜਹਬ (ਚੱਲਣ) ਦਾ ਰਸਤਾ, ਪੰਥ

**ਕਲਾਮ**=ਗਲਬਾਤ ਜਿਸ ਵਿਚ ਬਹੁਤ ਸਾਰੇ ਕਲਮੇ ਜੋੜੇ ਗਏ ਹੋਣ, ਉਕਤੀ ।

**ਗੋਰਖ**=ਜੋਗੀਆਂ ਦਾ ਅਚਾਰੀਆ ਜਿਸ ਦਾ ਜਨਮ ਗੋਰਖਪੁਰ ਵਿਚ ਹੋਇਆ ।

**ਈਸ਼ਰ**=ਇਕ ਖਾਸ ਜੋਗੀ ਜੋ ਗੋਰਖਨਾਥ ਦੇ ਮਤ ਦਾ ਪ੍ਰਚਾਰਕ ਸੀ।

**ਮਛੰਦਰ**=ਗੋਰਖ ਨਾਥ ਦਾ ਗੁਰੂ ਇਹ ਸ਼ਿਵ ਤੇ ਮੱਛੀ ਤੋਂ ਜਨਮਿਆ।

**ਚਰਪਟ**=ਮਛੰਦਰ ਨਾਥ ਦਾ ਪੁੱਤਰ ਇਕ ਜੋਗੀ ਗੋਪੀ ਨਾਥ/ਗੋਪੀ ਚੰਦ, ਬੰਗਲ ਵਿਚ ਰੰਗਾਪੁਰ (ਰੰਗਾਵਤੀ) ਦਾ ਰਾਜਾ। ਇਹ ਵੈਰਾਗੀ ਹੋ ਕੇ ਜਲੰਧਰ ਨਾਥ ਦਾ ਚੇਲਾ ਹੋਇਆ ।

**ਭਰਥਰੀ**=ਧਾਰਾ ਨਗਰੀ ਦਾ ਰਾਜਾ, ਵਿਕਰਮਜੀਤ ਦਾ ਭਰਾ । ਇਹ ਰਾਜ ਤਿਆਗ ਕੇ ਜੋਗੀ ਬਣਿਆ ।

**ਸਿਧ ਚੌਰਾਸੀ**=ਗੋਰਖ ਪੰਥੀਆਂ ਦੇ ਮੰਨੇ ਹੋਈ ਸ਼੍ਰੋਮਣੀ ਜੋਗੀ—ਊਰਮ, ਅਸੁਨਾਥ, ਅਸੁਰ ਵਿਨਾਸੀ, ਅਨਹਦ ਸਬਦੀ, ਅਬਿਨਾਸੀ, ਅਮਰ ਨਿਧਿ, ਅਮ੍ਰਿਤ ਭੋਗੀ, ਆਪ ਸ੍ਵਰੂਪੀ, ਔਘੜ, ਈਸ਼ਰ, ਇਕ ਰੰਗੀ, ਏਕਾਂਗੀ, ਏਕਾਂਤਵਾਸੀ, ਸਮਾਰਤ, ਸਰਸਵਤੀ, ਸਾਗਰ, ਸਿਧਸੇਨ, ਸ਼ੀਤਲ, ਸੁਰਤ ਸਿਧ, ਸੰਕਟ, ਸੰਭਾਲਕਾ, ਸੰਭੂ, ਸੁਰਸਿੱਧ, ਹਨੀਫਾ, ਹਰਸ਼ ਨਿਧਿ, ਕਨਕ, ਕਨੀਫਾ, ਕਮਲਸੈਨ, ਕਰਮਨਾਸੀ, ਕਲਾ ਵਿਲਾਸੀ, ਕਲੇਸ਼ ਨਾਸ਼ੀ, ਕਾਲੇਂਦਰ, ਕੇਲਿਕਰਨ, ਕੇਵਲ ਕਰਮੀ, ਕ੍ਰਿਸ਼ਨ ਕੁਮਾਰ, ਖਲਕ ਨਿਧਿ,

ਖਿੰਥੜ, ਗਗਨਵਾਸੀ, ਗਿਰਿਧਰ, ਗਿਰੀ ਬੋਧ, ਗੁਫਾ ਵਾਸੀ, ਗੋਪਾਲ, ਗੋਵਰਧਨ, ਘਨਾਨੰਦੀ, ਚਤੁਰ ਬੈਨ, ਚਲ ਨਿਧਿ, ਜਾਲਕ, ਜੋਗ ਅਨੂਪੀ, ਜੋਤਿ ਮਗਨ, ਜੋਤਿ ਲਗਨ, ਝੰਗਰ, ਤਪਨ, ਤਰੰਗੀ, ਦਰਸ਼ਨ ਜੋਤਿ, ਦੁਖ ਨਾਸੀ, ਧੂਰਮ, ਨਿਤ ਸਿਧਿ, ਨਿਰਤ, ਪਰਵਤ, ਪਲਕ ਨਿਧਿ, ਪਲਾਸ ਭੋਗੀ, ਪੂਰਨ, ਪ੍ਰਾਨਨਾਥ, ਬਿਹੰਗਮ ਜੋਗੀ, ਬਿੰਬ ਸਾਰ, ਬਿਮਲ ਜੋਤਿ, ਬ੍ਰਹਮ, ਬ੍ਰਹਮ ਭੋਗੀ, ਬ੍ਰਹਮ ਜੋਗੀ, ਭਰਥਰਿ, ਭੂਤ ਨਾਥ, ਭੰਗਰ, ਮਹਾਨਯੋਗੀ, ਮਗਨਧਾਰ, ਮੁਕਤੇਸ੍ਵਰ, ਮੂਲਮੰਤ੍ਰੀ, ਯੋਗਨਿਧਿ, ਰਾਮ ਸਿਧਿ, ਰੰਗਨਾਥ, ਲੋਹਾਰੀਪਾ, ਲੰਗਰ, ਵਿਸ਼ਨਪਤੀ ਤੇ ਵਿਚਿਤ੍ਰ ਕਰਮੀ ।

**ਨਫਸ**=ਇੱਛਾਵਾਂ ।

## ਸਰੂਪ ਦਾਸ ਭੱਲਾ

**ਭੋਗ**=ਸਮਾਪਤੀ ਅੰਸ਼

**ਮਿਸਲ**=ਕਾਗਜਾਂ ਦੀ ਨੱਥੀ

**ਨਿਵਰਤ**=ਦੂਰ ਕੀਤੀ

**ਨਿਕਾਮੀ**=ਨਿਸ਼ਕਾਮ

**ਪ੍ਰਤੀਤ**=ਨਿਸ਼ਚਾ, ਗਿਆਨ

**ਬਿਡਾਨੀ**=ਵਿਖਾਵਾ

**ਬਿਨਾਨੀ**=ਵਿਚਾਰਵਾਨ, ਗਿਆਨੀ

**ਬੇਨੀ**=ਬੇਣੀ, ਇਸ ਬਾਰੇ ਅੱਜੇ ਪਤਾ ਨਹੀਂ ਲਗਦਾ। ਇਸ ਦੀ ਰਚਨਾ ਸ੍ਰੀ ਗੁਰੂ ਗੰਥ ਸਾਹਿਬ ਵਿਚ ਹੈ ।

**ਸਧਨਾ**=ਸੇਹਵਾਨ (ਸਿੰਧ) ਦਾ ਵਾਸੀ ਕਸਾਈ, 1180 ਬਿ. ਵਿਚ ਜਨਮ ਹੋਇਆ ਪ੍ਰਸਿੱਧ ਭਗਤ ।

**ਤ੍ਰਿਲੋਚਨ**=(1267-1335 ਈ.) ਮਹਾਂਰਾਸ਼ਟਰ ਦੇ ਸ਼ੋਲਾਪੁਰ ਜ਼ਿਲ੍ਹਾ ਦੇ ਪਿੰਡ ਨੇੜੇ ਬਾਰਸੀ, ਵਿਚ ਜਨਮ ਹੋਇਆ। ਇਹ ਨਾਮਦੇਵ ਜੀ ਦੇ ਸਮਕਾਲੀ ਤੇ ਮਿੱਤਰ ਸਨ।

**ਪਰਮਾਨੰਦ**=(1483=1593 ਬਿ.) ਮਹਾਰਾਸ਼ਟਰ ਦੇ ਸ਼ੋਲਾਪੁਰ ਜ਼ਿਲ੍ਹੇ ਦੇ ਪਿੰਡ ਬਾਰਸੀ ਵਿਚ ਜਨਮ ਹੋਇਆ। ਇਨ੍ਹਾਂ ਦੀਆਂ ਰਚਨਾਵਾਂ ਦਾ ਸੰਗ੍ਰਹਿ **ਪਰਮਾਨੰਦ ਸਾਗਰ** ਹੈ ।

**ਭੀਖਣ**=(1480-1534 ਈ.) ਉੱਤਰ ਪ੍ਰਦੇਸ਼ ਵਿਚ ਲਖਨਊ ਨੇੜੇ ਕਾਕੋਰੀ ਵਿਚ ਜਨਮ ਹੋਇਆ। ਪ੍ਰਸਿੱਧ ਵਿਦਵਾਨ ਤੇ ਭਗਤ ।

**ਮੀਰਾਂਬਾਈ**=(1548-1603 ਬਿ.) ਇਹ ਰਾਜਾ ਰਤਨ ਸਿੰਘ ਰਠੌਰ ਮੇਰਤਾ ਦੀ ਪੁੱਤਰੀ ਅਤੇ ਰਾਜਾ ਸਾਂਗਾ ਦੇ ਪੁੱਤਰ ਰਾਜਾ ਭੋਜ ਰਾਜ ਦੀ ਪਤਨੀ ਸੀ । ਇਹ ਕ੍ਰਿਸ਼ਨ ਭਗਤ ਸੀ । ਮੌਤ ਦ੍ਵਾਰਿਕਾ ਵਿਚ ।

**ਸੂਰਦਾਸ**=ਮਦਨ ਮੋਹਨ ਸੂਰਦਾਸ (ਜਨਮ 1529 ਈ.) ਪਹਿਲਾਂ ਇਹ ਅਕਬਰ ਸਮੇਂ ਅਵਧ ਦੇ ਇਲਾਕੇ ਸੰਦੀਲਾ ਦਾ ਹਾਕਮ ਸੀ। ਬਾਅਦ ਵਿਚ ਵੈਰਾਗ ਵਿਚ ਆ ਕੇ ਭਗਤ ਹੋ ਗਿਆ। ਇਸ ਦੀ ਸਮਾਧੀ ਕਾਸ਼ੀ ਲਾਗੇ ਹੈ ।

**ਸ਼ੇਖ ਫਰੀਦ**=(1173-1266 ਈ.) ਜਨਮ ਖੋਤੀਵਾਲ (ਚਾਵਲੀ ਮਸਾਇਖ), ਜ਼ਿਲ੍ਹਾ ਸਾਹੀਵਾਲ ਵਿਚ ਹੋਇਆ। ਆਪ ਖਵਾਜਾ ਕੁਤਬਦੀਨ ਬਖਤਿਆਰ ਕਾਕੀ ਦੇ ਮੁਰੀਦ ਬਣੇ । ਇਹ ਜ਼ਿਆਦਾ ਚਿਰ ਪਾਕਪਟਨ (ਅਜੋਧਨ) ਵਿਚ ਰਹੇ । ਇਨ੍ਹਾਂ ਦੀ ਰਚਨਾ ਸ਼ਬਦ ਸਲੋਕ ਹਨ ।

**ਦੀਦ-ਬ-ਦੀਦ**=ਆਮੋ ਸਾਹਮਣੇ

**ਬਿਭੇਦ**=ਸ਼ੰਕੇ

## ਚਤੁਰਦਾਸ

**ਹੇਮ ਕਸੌਟੀ**=ਸੋਨਾ ਪਰਖਣ ਵਾਲੀ ਕਸਵਟੀ

**ਸਾਲਿਗ੍ਰਾਮ**=ਗੰਡਕੀ ਨਦੀ ਦੇ ਕਿਨਾਰੇ ਇਕ ਪਿੰਡ ਜਿਸ ਦਾ ਨਾਂ ਸ਼ਾਲ ਦਰਖਤਾਂ ਤੋਂ ਪਿਆ ਹੈ। ਇਸ ਨਗਰ ਲਾਗੋਂ ਇਸ ਨਦੀ ਵਿਚੋਂ ਨਿਕਲਿਆ ਗੋਲ ਪੱਥਰ ਜਿਸ ਉੱਪਰ ਚੱਕਰ ਦਾ ਚਿੰਨ੍ਹ ਹੁੰਦਾ ਹੈ। ਇਸ ਨੂੰ ਵਿਸ਼ਣੂ ਦੀ ਮੂਰਤੀ ਮੰਨਿਆ ਜਾਂਦਾ ਹੈ ।

**ਸ੍ਰੀ ਜਗਨਨਾਥ**=ਪਾਰਬ੍ਰਹਮ ਪਰਮੇਸੁਰ ।

**ਸੁਖਪਾਲ**=ਚੌਪਾਨ, ਪਾਲਕੀ ।

## ਸਾਧੂ ਜਨ

**ਤਾਣਾ**=ਕਪੜੇ ਦੇ ਲੰਮੇ ਰੁਖ ਦੇ ਤੰਦ

**ਬਾਣਾ**=ਪੇਟਾ, ਭਾਣੇ ਦੇ ਤਿਰਛੇ ਤੰਦ

**ਅਵਧੂਤ**=ਉਹ ਪੁਰਖ ਜਿਸ ਨੇ ਕੁਕਰਮ ਝਾੜ ਸੁੱਟੇ ਹੋਣ, ਸਾਧੂ

**ਲਟਕਨ**=ਲੁਹਾਰ ਗੋਤ ਕਾ ਇਕ ਭਗਤ

**ਚਤਰਾਨਾਗਾ**=ਬਾਢੀ/ਤਖਾਣ ਗੋਤ ਦਾ ਭਗਤ

**ਨਰਹਰਿ**=ਨਰਸਿੰਘ, ਪਰਮ ਸੱਤਾ ।

ਕਾਨ੍ਹਾ=ਲਾਹੌਰ ਤੋਂ ਪ੍ਰਸਿੱਧ ਭਗਤ, ਗੁਰੂ ਅਰਜਨ ਦੇਵ ਦਾ ਸਮਕਾਲੀ ਮੌਤ 1604 ਈ.

ਹਸਨਾ ਬੂਰੇ ਵਾਲਾ=ਜੱਟ ਜਾਤੀ ਦਾ ਭਗਤ

ਕੇਸੋ=ਕੇਸੋਦਾਸ ਦੀ ਰਚਨਾ **ਸ਼ਬਦ ਸਲੋਕ** (ਪੰਨਾ 116) ਵਿਚ ਹੈ।

ਜੀਵਨ=ਜੀਵਨ ਲਾਲ ਦੀ ਰਚਨਾ **ਸ਼ਬਦ ਸਲੋਕ** (ਪੰਨਾ 235) ਵਿਚ ਹੈ ।

**ਲਾਲ ਖਿਆਲੀ**=ਇਕ ਭਗਤ, ਇਸ ਦੀ ਰਚਨਾ **ਸਬਦ ਸਲੋਕ** (ਪੰਨੇ 237-39) ਵਿਚ ਹੈ ।

## ਦਰਬਾਰੀ ਦਾਸ

(1-15)

ਸਾਊਰ=ਅਕਲ
ਚੌਚਕ=ਚੌਹੀ ਚੱਕੀ, ਚਾਰੇ ਪਾਸੀਂ
ਚੱਕ=ਦਿਸ਼ਾ
ਸਰਬੰਗੀ=ਸਰਬ ਅਹਾਰੀ
ਅਧੂਤ=ਜੋ ਕੰਬਦਾ ਨਹੀਂ, ਨਿਡਰ
ਅਚੈ=ਆਚਮਨ ਕਰਨਾ, ਪੀਣਾ ।
ਸ੍ਰਾਪ=ਸ਼ਾਪ (ਗਾਲੀ ਦੇਣਾ), ਬਦ ਦੁਆ ਦੇਣਾ ।
ਕਸਾਈ=ਕਸ਼ਵਤ (ਸੰਗ ਦਿਲ) ਬੁੱਚੜ
ਹੇੜਾ=ਸ਼ਿਕਾਰ ਦਾ ਕੰਮ (ਅਹੇਰੀ), ਮਾਸ
ਸਗੌਤੀ=ਮਾਸ, ਤਰਕਾਰੀ ।
ਖਾਏ=ਪਤਾਲੂ, (ਫਾ.) ਖਾਯਾ, ਅੰਡਕੋਸ਼, ਪੋਤੇ ।

(16-30)

ਮੀਢਾ=ਛਤਰਾ ।
ਕਸਾਬ=ਮਾਸ ਕੱਟਣ ਵਾਲਾ ਕਸਾਈ
ਬਾਟ=ਰਸਤਾ, ਮੁਸਾਫਿਰੀ ।
ਕਲਾਪ=ਵਿਰਲਾਪ ।
ਸੋਲਾ=ਸ਼ੋਲਾ, ਅਗਨੀ
ਸਿੰਧਤਨੀ=ਸਮੁੰਦਰ ਦੀ ਪੁੱਤਰੀ, ਸਿੱਪੀ ।

ਸੁਆਂਤ ਬੂੰਦ=ਸ੍ਵਾਤਿ ਨੱਛਤਰ ਤੇ ਜੋਗ ਵਿਚ ਪਈ ਹੋਈ ਬਾਰਿਸ਼ ਇਸ ਤੋਂ ਸਿੱਪੀ ਵਿਚ ਮੋਤੀ, ਬਾਂਸ ਵਿਚ ਬੰਸਲੋਚਨ ਤੇ ਕੋਲੇ ਵਿਚ ਕਪੂਰ ਬਣਦਾ ਹੈ ।

ਜਾਮ=ਪਹਿਰ, ਤਿੰਨ ਘੰਟੇ ਦਾ ਸਮਾਂ ।

(31-45)

ਕਲਮਾ=ਇਸਲਾਮ ਦਾ ਮੁੱਖ ਮੰਤ੍ਰ—'ਲਾ ਇਲਾਹ ਇਲੱਲਾਹ, ਮੁਹੰਮਦੁੱਰਸੂ ਲੱਲਾਹ ।'

ਬਾਂਗ=ਆਵਾਜ਼, ਨਮਾਜ਼ ਲਈ ਪੁਕਾਰ। ਪਾਠ ਇਹ ਹੈ— ਅੱਲਹ ਵੱਡਾ ਹੈ (4) ਮੈ ਗੁਆਹੀ ਦਿੰਦਾ ਹਾਂ ਕਿ ਉਸ ਤੋਂ ਬਿਨਾਂ ਕੋਈ ਹੋਰ ਪੂਜਯ ਨਹੀਂ (2) ਮੈਂ ਗੁਆਹੀ ਦਿੰਦਾ ਹਾਂ ਕਿ ਮੁਹੰਮਦ ਖੁਦਾ ਦਾ ਪੈਗੰਬਰ ਹੈ (2) ਆਉ ਨਿਮਾਜ ਵਲ (2) ਆਉ ਮੁਕਤੀ ਵੱਲ (2) ਅਲੱਹ ਵੱਡਾ ਹੈ । (2) ਉਸ ਤੋਂ ਬਿਨਾਂ ਹੋਰ ਕੋਈ ਪੂਜ ਨਹੀਂ ।

ਨਿਵਾਜ=ਇਸਲਾਮ ਦਾ ਦੂਜਾ ਅਸੂਲ। ਨਮਾਜ਼ਾਂ ਆਮ ਕਰਕੇ, ਪੰਜ ਹਨ—

ਨਮਾਜੇ ਸੁਬਹ, ਨਮਾਜ ਪੇਸੀਨ, ਨਮਾਜੇ ਦੀਗਰ, ਨਮਾਜ਼ੇ ਸ਼ਾਮ, ਨਮਾਜ਼ੇ ਖੁਫਤਨ (ਸੌਣ ਸਮੇਂ ਦੀ)।

ਸ਼ਰਾ=ਸ਼ਰੀਅਤ, ਰਾਹ, ਮਾਰਗ, ਧਰਮ ਦਾ ਥਾਪਿਆ ਹੋਇਆ ਰਸਤਾ।

ਕਾਫਰ=ਨਾਸਤਿਕ, ਇਥੇ ਇਸਲਾਮ ਦੀ ਸ਼ਰੀਅਤ ਨੂੰ ਨਾ ਮੰਨਣ ਵਾਲਾ।

ਕੁਟਨਿਉਂ=ਦੱਲੇ ਵਿਭਚਾਰੀ ।

## ਬਾਬਾ ਰਾਮਦਾਸ

ਕੰਚਨ=ਸੋਨਾ, ਮਾਇਆ

ਸਿਵ=ਤਿੰਨ ਮੁਖੀ ਦੇਵਤਿਆਂ ਵਿਚੋਂ, ਸੰਘਾਰ ਕਰਤਾ ।

ਸ਼ੇਸ਼=ਨਾਗਵੰਸ ਤੇ ਪਾਤਾਲ ਦਾ ਰਾਜਾ। ਇਹ ਵਿਸ਼ਨੂ ਉੱਪਰ ਛਾਯਾ ਕਰਦਾ ਵਿਖਾਇਆ ਗਿਆ ਹੈ ।

ਨਰ ਸਿੰਘ=ਵਿਸ਼ਨੂ ਦਾ ਅੱਧਾ ਸ਼ੇਰ ਅੱਧਾ ਨਰ ਰੂਪੀ ਅਵਤਾਰ ਇਸ ਨੇ ਪ੍ਰਹਿਲਾਦ ਭਗਤ ਦੀ ਹਿਰਣਯ ਕਸ਼ਿਪ ਤੋਂ ਰਖਿਆ ਕੀਤੀ ।

ਅੰਬਰੀਕ=ਬਾਲਮੀਕੀ ਰਾਮਾਇਣ ਅਨੁਸਾਰ ਅਜੋਧਿਆ ਪਤੀ

ਸੂਰਜਵੰਸੀ ਰਾਜਾ । ਇਸ ਦੀ ਰਖਿਆ ਵਿਸ਼ਣੂ ਦੇ ਸੁਦਰਸ਼ਨ ਚੱਕਰ ਨੇ ਦੁਰਬਾਸਾ ਰਿਸ਼ੀ ਦੇ ਸਰਾਪ ਤੋਂ ਕੀਤੀ ।

**ਦੁਰਬਾਸਾ**=ਅਤਿ ਤੇ ਅਨੁਸੂਆ ਦਾ ਪੁੱਤਰ ਇਕ ਕ੍ਰੋਧੀ ਰਿਸ਼ੀ । ਇਸ ਨੇ ਰਾਜਾ ਇੰਦਰ ਤੇ ਭਗਵਾਨ ਕ੍ਰਿਸ਼ਣ ਨੂੰ ਵੀ ਸ਼ਰਾਪ ਦਿੱਤੇ ।

**ਜਨਕ**=ਮਿਥਲਾ ਦਾ ਰਾਜਾ, ਸੀਤਾ ਦਾ ਪਿਤਾ । ਇਹ ਰਾਜ ਜੋਗੀ ਸੀ ।

**ਸੁਕਦੇਉ**=ਵਿਆਸ ਮੁਨੀ ਦਾ ਪੁੱਤਰ, ਇਕ ਰਿਸ਼ੀ । ਇਸ ਨੇ ਰਾਜਾ ਜਨਕ ਤੋਂ ਬ੍ਰਹਮ ਵਿਦਿਆ ਪ੍ਰਾਪਤ ਕੀਤੀ ।

**ਸੂਰਦਾਸ**=1. ਬ੍ਰਜ ਵਾਸੀ, ਵਲਭਾਚਾਰੀਆ ਦਾ ਸਿੱਖ, **ਸੂਰਜ ਸਾਗਰ** ਦਾ ਰਚਿਅਤਾ, ਜਨਮ ਸੰਮਤ 1540 ਬਿ. 2. ਮਦਨ ਮੋਹਨ ਬ੍ਰਾਹਮਣ ਸੰਦੀਲਾ ਦਾ ਹਾਕਮ ਜਨਮ 1586 ਬਿ.

**ਤੁਲਸੀ**=ਰਾਜਪੁਰ (ਬਾਂਦਾ) ਦਾ ਵਾਸੀ । **ਰਾਮ ਚਰਿਤ ਮਾਨਸ** ਦਾ ਕਰਤਾ । ਦੇਹਾਂਤ 1680 ਬਿ. ਕਾਸੀ ਵਿਚ ।

**ਖੋਜੀ**=ਵੈਸ਼ਣਵ ਸੰਤ । ਇਨ੍ਹਾਂ ਦਾ ਉਲੇਖ ਰਾਘੋ ਜੀ ਦੀ **ਭਗਤਮਾਲ** (ਪੰਨਾ 78) ਤੇ ਮਿਲਦਾ ਹੈ ।

**ਨਰਸੀ**=ਜੂਨਾਗੜ੍ਹ (ਗੁਜਰਾਤ) ਵਿਚ ਜਨਮੇ (1507-1572 ਬਿ.) ਇਕ ਸੰਤ । ਇਸ ਦੀ ਹੁੰਡੀ ਦੁਆਰਿਕਾ ਵਿਚ ਸਾਵਲਸ਼ਾਹ ਨੇ ਤਾਰੀ ਸੀ।

**ਅਗਰਦਾਸ**=ਕ੍ਰਿਸ਼ਣਦਾਸ ਪਯਹਾਰੀ ਦਾ ਸ਼ਿਸ਼, ਨਾਭਾ ਦਾਸ ਦੇ ਗੁਰੂ ਇਨ੍ਹਾਂ ਦੀ ਗਦੀ ਰੈਦਾਸਾ ਵਿਚ ਸੀ । ਰਚਨਾਵਾਂ **ਧਯਾਨ ਮੰਜਰੀ** ਤੇ **ਕੁੰਡਲੀਆਂ**, ਆਦਿ ਸਨ ।

**ਨਾਭਾ ਦਾਸ**=(1627-1723 ਬਿ.) **ਭਗਤ ਮਾਲ** ਦੇ ਕਰਤਾ ਜਨਮਂ ਗਵਾਲੀਅਰ ਵਿਚ । ਪ੍ਰਸਿੱਧ ਵੈਸ਼ਣਵ ਸੰਤ ।

**ਮਾਧੋ**=ਮਾਧੋਦਾਸ, ਇਕ ਭਗਤ । ਇਸ ਦੀ ਸਾਧਨਾ ਦਾ ਉਲੇਖ ਰਾਘੋਦਾਸ ਦੀ **ਭਗਤ ਮਾਲ** (ਪੰਨਾ 110) ਵਿਚ ਪ੍ਰਾਪਤ ਹੈ ।

**ਮਲੂਕਦਾਸ**=ਕੜਾ ਮਾਣਕਪੁਰ ਦਾ ਵਾਸੀ ਵੈਸ਼ਣਵ ਸੰਤ । ਇਹ ਗੁਰੂ ਤੇਗ ਬਹਾਦਰ ਦਾ ਸਮਕਾਲੀ ਸੀ ।

**ਮੁਰਾਰ**=ਮੁਰਾਰੀ ਦਾਸ, ਇਕ ਭਗਤ, ਜਿਸ ਦੀ ਸਾਧਨਾ ਦਾ ਉਲੇਖ ਰਾਘਦਾਸ ਦੀ **ਭਗਤਮਾਲ** (ਪੰਨਾ 116) ਵਿਚ ਮਿਲਦਾ ਹੈ ।

**ਕੇਵਲ ਕੁੱਬਾ**=ਪ੍ਰਸਿੱਧ ਸੰਤ । ਇਸ ਬਾਰੇ ਰਾਘੋਦਾਸ ਦੀ **ਭਗਤ ਮਾਲ** (ਪੰਨਾ 76) ਵਿਚ ਉਲੇਖ ਹੈ ।

**ਸੰਮਨ**=ਸ਼ਾਹਬਾਜਪੁਰੇ ਦਾ ਵਾਸੀ, ਗੁਰੂ ਅਰਜਨ ਦੇਵ ਦਾ ਪ੍ਰਸਿੱਧ ਸਿੱਖ।

**ਬਿਦੁਰ**='ਵਿਦੁਰ ਨੀਤੀ' ਦਾ ਕਰਤਾ, ਵਿਚਿਤ੍ਰ ਵੀਰਯ ਦੀ ਦਾਸੀ ਤੋਂ ਬਿਆਸ ਦਾ ਪੁੱਤਰ। ਇਸ ਦੀ ਸੇਵਾ ਤੇ ਮੋਹਿਤ ਹੋ ਕੇ ਕ੍ਰਿਸ਼ਣ ਜੀ ਦੁਰਯੋਜਨ ਦੀ ਥਾਂ ਇਸ ਦੇ ਘਰ ਰਹੇ ਸਨ ।

**ਬਾਂਦਰਾ**=ਬਦਰਿਕਾ ਆਸ਼ਰਮ ਵਿਚ ਵਾਸ ਕਰਮ ਵਾਲਾ ਵੇਦ ਵਿਆਸ।

**ਸੋਝਾ ਦਾਸ**=ਸੋਝਾ ਸੋਝੀ, ਇਨ੍ਹਾਂ ਦਾ ਉੱਲੇਖ ਰਾਘੋ ਦੀ **ਭਗਤਮਾਲ** (ਪੰਨਾ 160) ਵਿਚ ਹੈ ।

**ਮੀਰਾਂ ਬਾਈ**=ਰਾਜਾ ਰਤਨ ਸਿੰਘ ਰਾਠੌਰ ਮੇਰਤਾ ਦੇ ਰਾਜਾ ਦੀ ਪੁੱਤਰੀ ਅਤੇ ਰਾਜਾ ਸਾਂਗਾ ਦੇ ਪੁੱਤਰ ਭੋਜ ਰਾਜ ਦੀ ਪਤਨੀ, ਕ੍ਰਿਸ਼ਨ ਭਗਤ (1548-1603 ਬਿ.) ।

**ਕਰਮਾ ਬਾਈ**=ਦੱਖਣ ਦੇ ਖਾਜਲ ਪਿੰਡ ਵਾਸੀ ਪੰਡਿਤ ਪਰਸਰਾਮ ਦੀ ਪੁੱਤਰੀ ਵੈਸ਼ਣਵ ਭਗਤ ਜੋ ਜ਼ਿਆਦਾ ਤਕ ਬ੍ਰਿੰਦਾਬਨ ਵਿਚ ਰਹੀ। ਇਸ ਦਾ ਮੰਦਰ ਜਗਨਨਾਥ ਦ੍ਵਾਰਿਕਾ ਵਿਚ ਵੀ ਹੈ। ਇਸ ਦੀ ਭਗਵਾਨ ਨੇ ਖਿਚੜੀ ਖਾਧੀ ਸੀ ।

**ਪਰਸਾ**=ਪਰਸ ਰਾਮ, ਇਸ ਦਾ ਉਲੇਖ ਰਾਘੋ ਦੀ **ਭਗਤਮਾਲ** (ਪੰਨਾ 126) ਵਿਚ ਮਿਲਦਾ ਹੈ ।

**ਛਜੂ**=ਲਾਹੌਰ ਵਾਸੀ ਗੁਰੂ ਅਰਜਨ ਦੇਵ ਦਾ ਸਮਕਾਲੀ ਭਗਤ। ਇਸ ਦੀ ਬਾਣੀ **ਸ਼ਬਦ ਸਲੋਕ** (ਪੰਨਾ 178) ਵਿਚ ਮਿਲਦੀ ਹੈ ।

**ਕਾਨ੍ਹਾ**=ਲਾਹੌਰ ਵਾਸੀ, ਗੁਰੂ ਅਰਜਨ ਦੇਵ ਦਾ ਸਮਕਾਲੀ ਭਗਤ । ਇਸ ਦੀ ਰਚਨਾ **ਸ਼ਬਦ ਸਲੋਕ** (ਪੰਨਾ 166) ਵਿਚ ਪ੍ਰਾਪਤ ਹੈ ।

**ਲਾਲ ਦਾਸ**=ਇਸ ਦੀ ਬਾਣੀ **ਸ਼ਬਦ ਸਲੋਕ** (ਪੰਨਾ 99) ਵਿਚ ਮਿਲਦੀ ਹੈ ।

**ਹੋਰੀ**=ਹੋਲੀ, ਹੋਲਿਕਾਦਹਨ, ਫਗਣ ਸੁਦੀ 15 ਦਾ ਤਿਉਹਾਰ ।

**ਹਿੰਡੋਲ ਰਾਗ**=ਛੇ ਮੁਖ ਰਾਗਾਂ ਵਿਚੋਂ 1 ਇਹ ਕਲਿਆਣ ਠਾਟ ਦਾ ਔੜਵ ਰਾਗ ਹੈ ।

**ਨਾਰਦ**=**ਨਾਰਦ ਪੰਚਰਾਤ੍ਰ** ਦਾ ਕਰਤਾ, ਬ੍ਰਹਮਾ ਦਾ ਪੁੱਤਰ ਇਕ ਰਿਸ਼ੀ।

**ਧੁਰਪਤਿ**=ਧ੍ਰੁਵਪਦ, ਚਾਰ ਤਾਲ ਦਾ ਗੀਤ ।

**ਧਮਾਲ**=ਹੋਲੀ ਦਾ ਗੀਤ

**ਧ੍ਰੂ**=ਰਾਜਾ ਉੱਤਾਨਪਾਦ ਦਾ ਪੁੱਤਰ। ਇਸ ਨੇ ਸੌਤੇਲੀ ਮਾਂ ਦੇ ਵਿਹਾਰ ਤੋਂ ਤੰਗ ਆ ਕੇ ਭਗਤੀ ਕੀਤੀ ਅਤੇ ਫਿਰ ਅਟੱਲ ਰਾਜ ਪ੍ਰਾਪਤ ਕੀਤਾ।

ਅਲਤਾਮਚ=ਅਲਤਾ, ਲਖ ਤੋਂ ਬਣਿਆ ਲਾਲ ਰੰਗ ਜੋ ਸ਼ਾਦੀ ਤੇ ਹੋਲੀ ਮੌਕੇ ਵਰਤੀਂਦਾ ਹੈ ।

ਬੀਜਨ=ਪੱਖਾ

ਖੇਪ (ਸਿੰਧੀ)=ਮਾਲ ਦੀ ਵਸਤੂ, ਮਾਲ ਦੀ ਭਗਤੀ

ਲੋਈ=ਕਬੀਰ ਦੀ ਪਤਨੀ ਦਾ ਨਾਂ

ਦੁਰਪਦ ਸੁਤਾ=ਦ੍ਰੂਪਦ ਰਾਜਾ ਦੀ ਪੁੱਤਰੀ ਕ੍ਰਿਸ਼ਨਾ ਜੋ ਪੰਜ ਪਾਂਡਵਾਂ ਦੀ ਪਤਨੀ ਸੀ ।

ਬਭੀਸ਼ਣ=ਰਾਵਣ ਦਾ ਛੋਟਾ ਭਰਾ ਜੋ ਲੰਕਾ ਜੁੱਧ ਸਮੇਂ ਰਾਮ ਨਾਲ ਆ ਮਿਲਿਆ ।

ਨੇਤ=ਨੇਤਿ ਨਾ ਇਤਿ । ਅੰਤ ਨਹੀਂ ਜਿਸਦਾ, ਪਰਮ ਸੱਤਾ ।

ਬਾਸਗੀ=ਬਾਸੁਕ । ਇਕ ਸਰਪ ਰਾਜ ਜਿਸ ਦਾ ਨੇਤ੍ਰਾ ਬਣਾ ਕੇ ਸਾਗਰ ਮੰਥਨ ਕੀਤਾ ਗਿਆ ਸੀ ।

ਤੁਲਹਾ=ਨਦੀ ਪਾਰ ਕਰਨ ਲਈ ਰੱਸਿਆਂ ਨਾਲ ਲਕੜਾਂ ਦਾ ਬੰਨ੍ਹਿਆ ਤੁਲ੍ਹਾ ।

## ਕੁਸ਼ਲਦਾਸ

ਲਾਰ=ਨਾਲ, ਸਾਥ

ਕਸੀਰਾ=ਪੈਸੇ ਦਾ ਚੌਥਾ ਭਾਗ

## ਖੁਸ਼ਹਾਲ ਚੰਦ

ਕੁਤਬਦੀਨ=ਕੁਤਬਦੀਨ ਬਖਤਿਆਰ ਕਾਕੀ, ਚਿਸ਼ਤੀ ਸਿਲਸਿਲੇ ਦੇ ਪ੍ਰਸਿੱਧ ਸੂਫ਼ੀ ਫ਼ਕੀਰ ।

ਫਰੀਦ=ਸ਼ਕਰਗੰਜ, ਫ਼ਰੀਦੂਦੀਨ (1173-1266) ਜਨਮ ਖੋਤਵਾਲ (ਚਾਵਲੀ ਮਸ਼ਾਇਖ) ਵਿਚ ਖ੍ਵਾਜਾ ਕੁਤਬੱਦੀਨ ਬਖਤਿਆਰ ਦੇ ਮੁਰੀਦ । ਇਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਹੈ ।

ਬੇਣੀ=ਇਕ ਭਗਤ ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਸ ਦੀ ਜੀਵਨੀ ਬਾਰੇ ਅਜੇ ਕੁਝ ਨਹੀਂ ਮਿਲਦਾ ।

ਪਰਮਾਨੰਦ=ਬਾਰਸੀ, ਜਿਲਾ ਸ਼ੋਲਾਪੁਰ (ਮਹਾਰਾਸ਼ਟਰ) ਦਾ ਵਸਨੀਕ ਇਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਹੈ ।

**ਭੀਖਣ**=ਲਖਨਊ ਲਗੇ ਕਕੋਰੀ ਦਾ ਵਸਨੀਕ ਸੂਫੀ ਫਕੀਰ । ਇਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਹੈ ।

## ਕੀਰਤ ਸਿੰਘ

**ਘਟਕਾ**=ਘੜੀ, 24 ਮਿੰਟ ਪ੍ਰਮਾਣ ।

**ਅਜ**=ਬਕਰਾ ।

**ਕੁੰਡਰੀ**=(ਮਾਸ ਰੱਖਣ ਵਾਲਾ) ਟੋਆ ।

**ਪੋਤ**=ਫੋਤੇ ।

**ਤਿਕਤਾ**=ਕੌੜਾ, ਮਸਾਲਾ ?

**ਅਘ**=ਪਾਪ, ਅਪਰਾਧ ।

**ਭ੍ਰਿਤ**=ਦਾਸ ।

**ਭੋਰ**=ਸਵੇਰ, ਭੁਨਸਾਰ, ਪ੍ਰਭਾਤ

**ਰੋਜਾ**=ਇਸਲਾਮ ਵਿਚਲਾ ਵ੍ਰਤ । ਇਹ ਪਾਪ ਨਾਸ਼ਕ ਕੰਮ ਮੰਨਿਆ ਗਿਆ ਹੈ । ਰੋਜੇ ਰਮਜਾਨ ਦਾ ਸਾਰਾ ਮਹੀਨਾ, ਦਸਵੀਂ ਮੁਹਰਮ, ਈਦੁਲ ਫਿਤਰ ਤੋਂ ਪਿੱਛੋਂ 6 ਦਿਨ, ਹਰ ਹਫਤੇ ਸੋਮ ਤੇ ਵੀਰ, ਸ਼ਾਅਬਾਨ ਦਾ ਸਾਰਾ ਮਹੀਨਾ, ਹਰ ਮਹੀਨੇ ਦੀ 13, 14, 15 ਤਾਰੀਖ ਨੂੰ ਰਖੇ ਜਾਂਦੇ ਹਨ । ਇਕ ਦਿਨ ਖਾਣਾ ਦੂਜੇ ਦਿਨ ਵ੍ਰਤ, ਇਹ ਨਿਤ ਵ੍ਰਤ ਹੈ ।

**ਪਾਇਕ**=(ਸੰਪਾਦਾਤਿਕ) ਪਿਆਦੇ, ਸਿਪਾਹੀ ।

**ਆਯੁੱਧ**=ਹਥਿਆਰ ।

**ਕਿਬਲਾ**=ਸਾਹਮਣੇ, ਜਿਸ ਵੱਲ ਮੂੰਹ ਕਰੀਏ, ਕਾਬਾ

**ਇਕਾਦਸੀ**=ਏਕਾਦਸੀ, ਚੰਦ੍ਰ ਮਹੀਨੇ ਦੀ ਵਦੀ ਤੇ ਸੁਦੀ ਦੀ ਗਿਆਰਵੀਂ ਤਾਰੀਖ । ਵੈਸ਼ਣਵ ਮਤ ਵਿਚ ਇਸ ਦਿਨ ਵਰਤ ਰੱਖਦੇ ਹਨ।

**ਕੀਰਤ ਮ੍ਰਿਗੇਸ਼**=ਕੀਰਤ ਸਿੰਘ (ਮ੍ਰਿਗੇਸ਼=ਮ੍ਰਿਗਾਂ ਦਾ ਈਸ਼ਵਰ, ਸਿੰਘ)

**ਨ੍ਰਿਪ ਕੰਨਿਆ**=ਇਥੇ ਸਧਨਾ ਜੀ ਦੇ ਨ੍ਰਿਪ ਕੰਨਿਆ.....ਸ਼ਬਦ (ਗੁਰੂ ਗ੍ਰੰਥ ਸਾਹਿਬ,ਪੰਨਾ 858) ਦੀ ਵਿਆਖਿਆ ਹੈ ।

**ਚਾਤ੍ਰਿਕ**=ਮੇਘ ਤੋਂ ਚਤ (ਮੰਗਣ) ਵਾਲਾ ਪੰਛੀ, ਪਪੀਹਾ (Cuecu lius Malonoleucus)

**ਦਧਿ**=ਸਮੁੰਦਰ, ਪਾਣੀ

**ਸੀਚਾਨ**=ਬਾਜ ਤੋਂ ਵੱਡਾ ਤੇ ਸ਼ਿਕਰੇ ਤੋਂ ਛੋਟਾ ਸ਼ਿਕਾਰੀ ਪੰਛੀ । ਇਸ ਦਾ ਸਿਰ ਲਾਲ ਹੁੰਦਾ ਹੈ ।

ਸੁਕ=ਤੋਤਾ ।

ਜੰਬਕੁ=ਗਿਦੜ ।

ਪੋਤ=ਨੌਕਾ, ਜਹਾਜ ।

ਪਾਹਨ=ਪੱਥਰ ।

ਖੋਡਰ=ਖੱਡ ।

ਨੀਲਾਗਿਰ=ਨੀਲ ਪ੍ਰਬਤ

ਸਿਵਕਾ=ਸੁਖ ਦੀ ਸਵਾਰੀ, ਪਾਲਕੀ

ਨੰਦ ਲਾਲ=ਨੰਦ ਦਾ ਪੁੱਤਰ ਕ੍ਰਿਸ਼ਣ, ਇਥੇ ਭਗਵਾਨ ।

## ਸੈਣ ਸਾਗਰ ਗ੍ਰੰਥ

ਗਰਕ=ਲੀਨ ਹੋਣਾ

ਛਿਮਾਹੀ=ਛੇ ਮਹੀਨੇ ਦੀ ਤਨਖਾਹ, ਬੰਧਨ

ਅਜਪਾ ਜਾਪ=ਜੀਭ, ਸਾਹ ਆਦਿ ਦੀ ਸਹਾਇਤਾ ਤੋਂ ਬਿਨਾਂ ਚਿਤ ਬਿਰਤੀ ਰਾਹੀਂ ਕੀਤਾ ਜਾਪੁ ।

ਆਰਤੀ=ਇਸ਼ਟ ਦੀ ਮੂਰਤੀ ਆਦਿ ਅੱਗੇ ਦੀਵੇ ਘੁਮਾ ਕੇ ਪੂਜਾ ਕਰਨੀ। ਆਰਤੀ ਰੂਪਾ ਕਾਰ ਵੀ ਹੈ ਜਿਸ ਵਿਚ ਸ਼ਬਦ ਰਚੇ ਜਾਂਦੇ ਹਨ।

ਗੁਰਮੰਤ੍ਰ=ਉਹ ਮੰਤਰ ਜੋ ਕੋਈ ਮਜਬ/ਧਰਮ ਧਾਰਨ ਕਰਨ ਸਮੇਂ ਉਪਦੇਸ਼ ਕੀਤਾ ਜਾਂਦਾ ਹੈ ।

ਓਅੰਕਾਰ=ਓ ਇਸ ਦਾ ਧਾਤੂ 'ਅਵ' ਹੈ। ਇਸ ਦਾ ਅਰਥ ਹੈ, ਰਖਿਆ ਕਰਨਾ, ਤ੍ਰਿਪਤ ਹੋਣਾ, ਫੈਲਣਾ ਆਦਿ। ਇਹ ਪਦ ਪਰਮ ਸੱਤਾ ਦਾ ਬੋਧਕ ਹੈ ।

ਕੋਸ=ਕੋਹ, ਦੂਰੀ, ਪਹਿਲਾਂ ਗਊ ਦੇ ਕ੍ਰੋਸ਼ (ਰੰਭਣ) ਦੀ ਆਵਾਜ਼ ਪਹੁੰਚਣ ਦੀ ਦੂਰੀ ਤੋਂ ਨਾਪੀ ਜਾਂਦੀ ਸੀ। ਆਮ ਤੌਰ ਤੇ ਕੋਹ 4000 ਗਜ਼ ਦਾ ਹੁੰਦਾ ਹੈ ।

ਸਾਹਿਬ ਸਿੰਘ, ਨਾਈ=ਪੰਜ ਪਿਆਰਿਆਂ ਵਿਚੋਂ 1 ਵੇਖੋ ਪੁਸਤਕ ਪੰਜ ਪਿਆਰੇ, ਚਤਰ ਸਿੰਘ ਜੀਵਨ ਸਿੰਘ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, 2002

ਚੌਰਾ=ਦੇਵ ਮੰਦ੍ਰ

ਅਨਪੂਰਨਾ=ਦੇਵੀ ਜੋ ਅੰਨ ਨਾਲ ਸੇਵਕਾਂ ਦੇ ਘਰ ਭਰਦੀ ਹੈ। ਇਸ ਦੀ ਪੂਜਾ ਦਾ ਤਿਉਹਾਰ ਚੇਤ ਸੁਦੀ 8 ਹੈ ।

ਬਾਬਾ ਜਿੰਦਾ=ਖ਼ੁਆਜਾ ਖਿਜ਼ਰ, ਵਰਣ ਦੇਵਤਾ।

ਮਇਆ=ਸਤ ਪੁਰੀਆਂ ਵਿਚੋਂ ਬਿਹਾਰ ਵਿਚ ਪਟਕੇ ਲਾਗੇ ਫਲਗੂ ਨਦੀ ਦੇ ਕਿਨਾਰੇ।

ਪਿੰਡ ਭਰਾਉਣਾ=ਪਿੱਤਰਾਂ ਨਮਿਤ ਅਰਪੇ ਹੋਏ ਜੌਂ ਦੇ ਆਟੇ, ਆਦਿ ਦੇ ਪਿੰਨੇ। ਇਹ ਰਸਮ ਗਇਆ ਵਿਚ ਕੀਤੀ ਜਾਂਦੀ ਹੈ।

ਮੁਕੰਦ ਰਾਉ=ਸੈਣ ਜੀ ਦਾ ਪਿਤਾ।

ਕੌਲੂ ਬ੍ਰਾਹਮਣ=ਸੈਣ ਜੀ ਦੀ ਜਨਮ ਸਾਖੀ ਤੇ ਪਤਰੀ ਦਾ ਲਿਖਾਰੀ

ਅਵਾਦਾਨੀ=ਆਬਾਦਾਨੀ, ਆਬਾਦੀ।

ਜਗਨਨਾਥ=ਦ੍ਵਾਰਿਕਾ ਪੁਰੀ ਵਿਚ ਜਗਨ ਨਾਥ (ਕ੍ਰਿਸ਼ਣ) ਦਾ ਸਥਾਨ

ਗੋਕਲ=ਮਥੁਰਾ ਦੇ ਦੱਖਣ ਵਿਚ ਜਮੁਨਾ ਕਿਨਾਰੇ ਇਕ ਪਿੰਡ ਜਿਥੇ ਕ੍ਰਿਸ਼ਣ ਜੀ ਦਾ ਪਾਲਣਹਾਰ ਗਵਾਲਾ ਨੰਦ ਰਹਿੰਦਾ ਸੀ।

ਕੇਸਵਾ=ਸੁੰਦਰ ਕੇਸਾਂ ਵਾਲਾ, ਵਿਸ਼ਣੂ ਭਾਵ ਪਰਮ ਸੱਤਾ।

ਬੀਠੁਲ=ਮਾਰਾਠੀ (ਵਿਠੁੱਲ) ਵਿ (ਗਿਆਨ) ਠ (ਹੀਨ) ਲ (ਅੰਗੀਕਾਰ) ਜੋ ਗਿਆਨ ਵਿਹੀਨਾਂ ਨੂੰ ਅੰਗੀਕਾਰ ਕਰੇ, ਪਰਮ ਸੱਤਾ।

ਆਲਾਵੰਤੀ=ਘਰ ਵਾਲੇ, ਮੰਦਰ ਦੇ ਬਿਪਰ ਪੁਜਾਰੀ।

ਸਾਰੰਗਪਾਨੀ=ਪ੍ਰਿਥਵੀ ਹੈ ਜਿਸ ਦੇ ਹੱਥ ਵਿਚ, ਪਰਵਰਦਗਾਰ, ਪਰਮ ਸੱਤਾ।

ਅਨਹਦ=ਅਨਾਹਤ ਨਾਦ। ਉਹ ਸ਼ਬਦ ਜੋ ਬਗੈਰ ਕਿਸੇ ਚੋਟ ਦੇ ਪੈਦਾ ਹੋਇਆ ਹੋਵੇ। ਯੋਗਮਤ ਅਨੁਸਾਰ ਉਹ ਸ਼ਬਦ ਜੋ ਦਸਮ ਦੁਆਰ ਵਿਚ ਜੋਗੀ ਸੁਣਦੇ ਹਨ।

ਕਲਰ=ਕਰੜੀ ਜ਼ਮੀਨ ਜਿਸ ਵਿਚ ਖੇਤੀ ਨਾ ਹੋ ਸਕੇ।

ਪੈਸੇਰਾ=ਪੰਸੇਰਾ, ਪੰਜ ਸੇਰ ਦਾ ਵੱਟਾ

ਹਾਰਟ=ਟਿੰਡਾਂ ਵਾਲਾ ਖੂਹ, ਹਰਹਟ

ਵਡੀਰਨਾ=ਵਡਿਆਉਣਾ

ਬਕੁਲੀ=ਉਬਲਿਆ ਹੋਇਆ ਅੰਨ

ਟਿੰਡ=ਹਾਰਟ ਦਾ ਪਾਣੀ ਖੂਹ ਵਿਚੋਂ ਕੱਢਣ ਵਾਲਾ ਮਿੱਟੀ ਦਾ ਭਾਂਡਾ।

ਕਾਲੀ=ਇਕ ਸੱਪ ਜੋ ਕ੍ਰਿਸ਼ਣ ਨੇ ਜਮੁਨਾ ਵਿਚੋਂ ਕਢਿਆ, ਕਾਲੀਯ

ਦੇਵਿਕੀ ਨੰਦਨ=ਦੇਵਿਕੀ ਦਾ ਪੁੱਤਰ ਸ੍ਰੀ ਕ੍ਰਿਸ਼ਣ

ਮੁਕੰਦ=ਮੁਕਤੀ ਦਾਤਾ, ਪਰਮ ਸੱਤਾ।

ਗਰੁੜ=ਕਛੁਪ ਦਾ ਪੁੱਤਰ, ਵਿਸ਼ਣੂ ਦਾ ਵਾਹਨ, ਪੰਛੀਆਂ ਦਾ ਰਾਜਾ।

**ਚੌਦਸ**=ਚੰਦ੍ਰਮਾ ਦੀ ਵਦੀ, ਸੁਦੀ ਦੀ ਚੌਦਵੀਂ ਤਿਥੀ

**ਕੌਸ਼ਲਿਆ**=ਕੌਸਲ ਦੇਸ ਦੇ ਰਾਜੇ ਦੀ ਕੰਨਿਆ, ਰਾਮਚੰਦ੍ਰ ਦੀ ਮਾਤਾ।

**ਪਰਸਰਾਮ**=ਕੁਹਾੜਾ ਧਾਰੀ ਰਾਮ, ਵਿਸ਼ਨੂ ਦਾ ਅਵਤਾਰ । ਇਸ ਨੇ ਤ੍ਰੇਤਾ ਜੁਗ ਦੇ ਆਰੰਭ ਵਿਚ ਕਸ਼ਤ੍ਰੀਆਂ ਦਾ ਨਾਸ਼ ਕੀਤਾ ।

**ਅਭੈਪੁਰ**=ਉਹੀ ਪੁਰੀ ਜਿਥੇ ਨਿਰਭੈਤਾ ਹੋਵੇ ।

**ਧਾਮਾ**=ਭਿਖਿਆ ਦਾ ਅੰਨ, ਇਕ ਵਾਰੀ ਪਰੋਸਿਆ ਅੰਨ ।

**ਰਸੋਈ**=ਸਿੱਧ ਕੀਤਾ ਹੋਇਆ ਅੰਨ ।

**ਬਰਸਾਤ ਕੱਟਣੀ**=ਮੀਂਹ ਦੀ ਰੁੱਤ, ਸਉਣ, ਭਾਦੋਂ ਦਾ ਮੌਸਮ ਚੌਮਾਸਾ ਹਾੜ ਸੁਦੀ 12 ਤੋਂ ਕੱਤਕ ਸੁਦੀ 12 ਦਾ ਸਮਾਂ । ਇਹ ਸਮਾਂ ਇਕ ਥਾਂ ਠਹਿਰਾਅ ਕੀਤਾ ਜਾਂਦਾ ਸੀ ਤਾਂ ਕਿ ਬਰਸਾਤ ਤੇ ਗਰਮੀ ਤੋਂ ਤਕਲੀਫ ਨਾ ਹੋਵੇ ।

**ਸ੍ਰੀ ਨਗਰ**=ਗੜਵਾਲ ਵਿਚ ਅਲਕ ਨੰਦਾ ਦੇ ਕਿਨਾਰੇ ਨਗਰ। 1894 ਵਿਚ ਗੋਹਾਨਾ ਝੀਲ ਦਾ ਬੰਨ੍ਹ ਟੁੱਟ ਜਾਣ ਨਾਲ ਇਹ ਸ਼ਹਿਰ ਰੁੜ੍ਹ ਗਿਆ।

**ਜੁਲ ਜੋਧਨ**=ਦੁਰਯੋਜਨ, ਕੌਰਵ ਧਿਰਤ ਰਾਸ਼ਟਰ ਦਾ ਵੱਡਾ ਪੁੱਤਰ ਹਸਤਨਾਪੁਰ ਦਾ ਰਾਜਾ ।

**ਬੈਠਿਕ**=ਬੈਠਣ ਦਾ ਮਕਾਨ

**ਸੀਆਂ**=ਸੀਵਾਂ, ਸੀਮਾ, ਹੱਦ

**ਮਹੋਛਾ**=ਕਿਸੇ ਮੁਖੀ ਵਿਅਕਤੀ ਦੇ ਮਰਨ ਤੇ ਜੱਗ, ਆਦਿ ਕਰਮ

**ਮਰਤੰਜਾ**=ਸ਼ਿਵ ਜੀ ਦਾ ਮੰਤਰ ਜੋ ਮੌਤ ਤੋਂ ਬਚਾਉਂਦਾ ਹੈ।

**ਸੇਲੀ**=ਕਾਲੀ ਉਨ ਜਾਂ ਰੇਸ਼ਮ ਦੀ ਗੁੰਦਵੀਂ ਰੱਸੀ ਜਿਸ ਨੂੰ ਫਕੀਰ ਸਾਫੇ ਜਾਂ ਟੋਪੀ ਤੇ ਬੰਨ੍ਹਦੇ ਹਨ ।

**ਗੁਰਮਾਤ੍ਰਾ**=ਗੁਰੂ ਦੇ ਨਿਯਮ ਪ੍ਰਗਟ ਕਰਨ ਵਾਲੇ ਮੰਤਰ

**ਗੁਰ ਪ੍ਰਣਾਲੀ**=ਗੁਰੂ ਦੀ ਬੰਸਾਵਲੀ

**ਗਾਤ੍ਰੀ ਜਪ**=ਗਾਇਤ੍ਰੀ ਜਾਪ, ਜੋ ਗਾਉਣ ਵਾਲੇ ਦੀ ਰੱਖਿਆ ਕਰੇ। ਇਹ ਮਹਾ ਮੰਤਰ ਸੂਰਜ ਦੇਵਤੇ ਅੱਗੇ ਪ੍ਰਾਰਥਨਾ ਮਾਤ੍ਰ ਹੈ। ਇਸ ਨੂੰ ਕੇਵਲ ਉਪਰਲੇ ਤਿੰਨ ਵਰਣਾਂ ਦੇ ਲੋਕ ਹੀ ਜਪ ਸਕਦੇ ਹਨ ।

**ਕੰਠੀ**=ਕਾਠ ਦੇ ਮਣਕਿਆਂ ਦੀ ਮਾਲਾ

**ਤਿਲਕ**=ਚੰਦਨ, ਕੇਸਰ, ਭਸਮ ਦਾ ਮੱਥੇ ਤੇ ਸਰੀਰ ਦੇ ਹੋਰ ਅੰਗਾਂ ਤੇ ਲਾਇਆ ਚਿੰਨ੍ਹ। ਸੈਵ ਟੇਢਾ ਤੇ ਵੈਸ਼ਣਵ ਖੜਾ ਤਿਲਕ ਲਾਉਂਦੇ ਹਨ।

**ਮਾਲਾ**=ਫੁਲ ਜਾਂ ਰਤਨਾਂ ਦਾ ਹਾਰ

**ਰੋਕ**=ਨਕਦ ਧਨ

**ਹੁੰਡੀ**=ਸ਼ਾਹੂਕਾਰ ਦਾ ਟੋਮੂ ਜਿਸ ਨਾਲ ਰੁਪਈਆ ਵਸੂਲ ਕੀਤਾ ਜਾਂਦਾ ਹੈ ।

**ਨਭ**=ਆਕਾਸ, ਬਿੰਦੀ ਸਿਫਰ ਦਾ ਬੋਧਕ

**ਜਾਮਨੀ**=ਯਾਮਿਨੀ, ਯਾਮ (ਪਹਿਰਾਂ ਵਾਲੀ ਰਾਤ)

**ਗੋਲਣ**=ਸੈਣ ਨਾਈ ਦੀ ਗੋਤ

**ਭਗਤ ਵੱਛਲ**=ਵਤਸਲ, ਸੇਵਾ ਉਪਾਸਨਾ ਦਾ ਪਿਆਰਾ, ਭਗਤਾਂ ਨਾਲ ਪਿਆਰ ਕਰਨ ਵਾਲਾ, ਪਰਮਾਤਮਾ

**ਮੁਗਲ**=ਸਾਦਾ ਦਿਲ, ਪਰਮਾਤਮਾ ਦਾ ਇਸਲਾਮੀ ਰੂਪ । ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ (ਗੁ. ਗ੍ਰੰ. 727) ਦੇ ਖਾਸ ਅਰਥਾਂ ਅਨੁਸਾਰ ।

**ਕਮਚੀ**=ਪਤਲੀ ਛਟੀ

**ਕਮਾਲੀ**=ਭਗਤ ਕਬੀਰ ਦੀ ਬੇਟੀ

**ਲੋਈ**=ਕਬੀਰ ਜੀ ਦੀ ਧਰਮ ਪਤਨੀ ।

**ਮੋਰ ਧੁੱਜ**=ਰਤਨਪੁਰ ਦਾ ਸੱਤਵਾਦੀ ਰਾਜਾ । ਇਸ ਨੇ ਪੁੱਤਰ ਤਾਮਰ ਧੁੱਜ ਦੀ ਅਗਵਾਈ ਹੇਠ ਅਸਵਮੇਧ ਜੱਗ ਲਈ ਘੋੜਾ ਛਡਿਆ । ਤਾਮਰ ਧੁੱਜ ਨੇ ਕ੍ਰਿਸ਼ਣ ਤੇ ਅਰਜਨ ਨੂੰ ਮੂਰਛਿਤ ਕਰ ਕੇ ਆਪਣਾ ਤੇ ਯੁਧਿਸ਼ਟਰ ਦਾ ਘੋੜਾ ਪਿਤਾ ਪਾਸ ਲੈ ਆਂਦੇ । ਕ੍ਰਿਸ਼ਣ ਨੇ ਇਸ ਦੀ ਪਰੀਖਿਆ ਲਈ ਅਤੇ ਅਸ਼ਵਮੇਧ ਕਰਨ ਦੀ ਆਗਿਆ ਦੇ ਦਿੱਤੀ ।

**ਮਾਧੋਦਾਸ**=ਇਕ ਭਗਤ ਜਿਸ ਦਾ ਨਾਂ ਜੱਗਾ ਦੀ **ਭਗਤਮਾਲ** (56) ਵਿਚ ਮਿਲਦਾ ਹੈ ।

✲✲✲

